# ਭਗਤ ਰਵਿਦਾਸ

## ਬਾਣੀ ਦਾ ਸਰਲ ਅਰਥ



ਪ੍ਰਿੰਸੀਪਲ ਕੇਵਲ ਸਿੰਘ ਗਿੱਲ

## ਏਸੇ ਕਲਮ ਤੋਂ

- ਜਪੁਜੀ ਸਾਹਿਬ- ਸਰਲ ਪੰਜਾਬੀ ਵਿੱਚ ਕਾਵਿ ਅਰਥ 1986
- ਜਾਪੁ ਸ਼ਾਹਿਬ- ਸਰਲ ਪੰਜਾਬੀ ਵਿੱਚ ਕਾਵਿ ਅਰਥ 2000
- ਸਿਧ ਗੋਸ਼ਟ- ਸਰਲ ਪੰਜਾਬੀ ਵਿੱਚ ਕਾਵਿ ਅਰਥ ਪ੍ਰਸ਼ਨ ਉੱਤਰ ਵੱਖ ਵੱਖ ਕਰਕੇ ਲਿਖੀ ਗਈ 2003
- ਸਲੋਕ ਸਹਿਸਕ੍ਰਿਤੀ-ਸਰਲ ਪੰਜਾਬੀ ਵਿੱਚ ਕਾਵਿ ਅਰਥ 2006
- ਤਰਸਦੀਆਂ ਅੱਖਾਂ—ਕਹਾਣੀ ਸੰਗ੍ਰਹਿ 1986
- ਮੋੜ ਮੁਹਾਰਾਂ—ਕੁਵੈਤ ਦੀ ਜ਼ਿੰਦਗੀ ਤੇ ਲਿਖਿਆ ਨਾਵਲ 1988
- ਰਾਹਾਂ ਦੇ ਆਰ-ਪਾਰ—ਅਮਰੀਕਾ ਦੀ ਜ਼ਿੰਦਗੀ ਅਤੇ ਬਿਖਰ ਰਹੇ ਪਰਿਵਾਰਾਂ ਤੇ ਲਿਖਿਆ ਨਾਵਲ 2010
- ਗੱਡਾ—ਪੰਜਾਬ ਦੀ ਵੰਡ ਅਤੇ ਉਸ ਵੇਲੇ ਦੇ ਸਭਿਆਚਾਰ ਦੀ ਹੁਣ ਤੱਕ ਬਦਲੀ ਨੁਹਾਰ ਬਾਰੇ ਨਾਵਲ
- ਟੁੱਟੀਆਂ ਵੰਗਾਂ (ਅਣਛਪਿਆ)

**Bhagat Ravidass Bani Da Saral Arth**

by

**Kewal Singh Gill (Principal)**
Anandpur Sahib
Mob : 98723-31050

2011
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana, 98154-71219
Type Setting & Design PCIS
Printed & bound at Unistar Books (Printing Unit)
11-A, Industrial Area, Phase-2, Chandigarh (India)
98154-71219



ਪ੍ਰਿੰਸੀਪਲ ਕੇਵਲ ਸਿੰਘ ਕਈ ਸਾਲਾਂ ਤੋਂ ਔਖੀਆਂ ਬਾਣੀਆਂ, ਜੋ ਸਧਾਰਨ ਤੇ ਆਮ ਵਿਅਕਤੀ ਨੂੰ ਸਮਝਣੀਆਂ ਔਖੀਆਂ ਹਨ, ਦੀ ਸਰਲ ਪੰਜਾਬੀ ਵਿੱਚ ਕਾਵਿ-ਅਰਥ ਲਿਖਣ ਦੀ ਸਖਤ ਘਾਲਣਾ ਘਾਲ ਰਹੇ ਹਨ ਜੋ ਕਿ ਬਹੁਤ ਹੀ ਸ਼ਲਾਘਾ ਯੋਗ ਕਦਮ ਹੈ।

**ਭਗਤ ਰਵਿਦਾਸ ਜੀ ਦੀ ਬਾਣੀ ਦੇ ਸਰਲ ਪੰਜਾਬੀ ਵਿੱਚ ਲਿਖਣ ਦੀ ਇਹ** ਇਹਨਾਂ ਦੀ ਸਿੱਖ ਜਗਤ ਦੀ ਸੇਵਾ ਵਿੱਚ ਛੇਵੀਂ ਕਿਤਾਬ ਹੈ। ਭਗਤ ਜੀ ਦੀ ਬਾਣੀ ਦੇ ਇਕੱਲੇ ਇਕੱਲੇ ਅੱਖਰ ਦਾ ਸਰਲ ਕਵਿਤਾ ਵਿੱਚ ਸਪਸ਼ਟ ਤੇ ਸੌਖਾ ਅਰਥ ਕਰਨਾ ਨਿਸਚੇ ਹੀ ਪ੍ਰਿੰਸੀਪਲ, ਕੇਵਲ ਸਿੰਘ ਹੁਰਾਂ ਦਾ ਸ਼ਲਾਘਾਯੋਗ ਕਦਮ ਹੈ। ਇਹਨਾਂ ਦੀ ਇਹ ਘਾਲਣਾ ਸਿੱਖ ਜਗਤ ਪੀੜ੍ਹੀਆਂ ਤੱਕ ਯਾਦ ਰੱਖੇਗਾ ਜਿਵੇਂ ਖਵਾਜਾ ਦਿਲ ਮੁਹੰਮਦ, ਜਿਸ ਨੇ 20ਵੀਂ ਸਦੀ ਦੇ ਤੀਜੇ ਦਹਾਕੇ ਵਿੱਚ ਪਹਿਲੀ ਵਾਰ ਜਪੁਜੀ ਸਾਹਿਬ ਦਾ ਕਾਵਿ-ਅਰਥ ਉਰਦੂ ਕਵਿਤਾ ਵਿੱਚ ਕੀਤਾ ਸੀ, ਉਨ੍ਹਾਂ ਦੀ ਮਿਹਨਤ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ। ਉਸ ਤੋਂ ਬਾਅਦ 1986 ਵਿੱਚ ਪਹਿਲੀ ਵਾਰ ਜਪੁਜੀ ਸਾਹਿਬ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਰਥ ਲਿਖਣ ਦਾ ਸਿਹਰਾ ਪ੍ਰਿੰਸੀਪਲ ਕੇਵਲ ਸਿੰਘ ਹੁਰਾਂ ਸਿਰ ਹੈ। ਜਪੁਜੀ ਸਾਹਿਬ ਦੇ ਅਰਥ ਲਿਖਣ ਮਗਰੋਂ ਇਹਨਾਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ ਬਲਕਿ ਲਗਾਤਾਰ ਔਖੀਆਂ ਬਾਣੀਆਂ ਦੇ ਕਾਵਿ-ਅਰਥ ਲਿਖਦੇ ਚਲੇ ਗਏ ਜਿਵੇਂ ਜਾਪੁ ਸਾਹਿਬ ਉਸਤੋਂ ਬਾਅਦ ਸਿਧ ਗੋਸ਼ਟ (ਪ੍ਰਸ਼ਨ ਉੱਤਰ ਨੂੰ ਨਿਖੇੜ ਕੇ ਕਾਵਿ ਅਰਥ ਇਸ ਢੰਗ ਨਾਲ ਕੀਤੇ ਕਿ ਹਰ ਪਾਠਕ ਨੂੰ ਸੌਖੇ ਹੀ ਸਮਝ ਆ ਜਾਂਦੇ ਹਨ। ਫੇਰ ਸਲੋਕ ਸਹਿਸ-ਕ੍ਰਿਤੀ, ਭਗਤ ਨਾਮਦੇਵ ਜੀ ਦੀ ਬਾਣੀ ਅਤੇ ਹੁਣ ਇਹ **ਭਗਤ ਰਵਿਦਾਸ ਜੀ ਦੀ ਬਾਣੀ ਦੇ ਸਰਲ-ਕਵਿਤਾ ਵਿਚ ਅਰਥਾਂ** ਦੀ ਛੇਵੀਂ ਪੁਸਤਕ ਸਿੱਖ ਜਗਤ ਦੀ ਸੇਵਾ ਵਿੱਚ ਹਾਜ਼ਰ ਹੈ।

ਵੱਡੀ ਗੱਲ ਇਹ ਹੈ ਕਿ ਇਹ ਕਿਤਾਬਾਂ ਪ੍ਰਿੰਸੀਪਲ ਕੇਵਲ ਸਿੰਘ ਆਪਣੇ ਖਰਚੇ ਤੇ ਛਪਾਉਂਦੇ ਹਨ ਤੇ ਸੰਗਤਾਂ ਵਿੱਚ ਮੁਫ਼ਤ ਵੰਡਦੇ ਹਨ। ਕਈ ਵਾਰ ਕਈ ਸ਼ਰਧਾਲੂ ਆਪਣੀ ਸ਼ਰਧਾ ਨਾਲ ਕੁਝ ਦੇ ਜਾਣ ਤਾਂ ਹੋਰ ਗੱਲ ਹੈ ਪਰ ਇਸ ਤਰ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਨਾਂ-ਮਾਤਰ ਹੀ ਹੈ।

ਅਰਦਾਸ ਹੈ ਕਿ ਪ੍ਰਮਾਤਮਾ ਇਨ੍ਹਾਂ ਨੂੰ ਸਮਰੱਥਾ ਬਖ਼ਸ਼ੇ ਕਿ ਇਹ ਲਗਨ ਇਨ੍ਹਾਂ ਦੀ ਬਣੀ ਰਹੇ ਅਤੇ ਅੱਗੇ ਤੋਂ ਵੀ ਇਹ ਸਿੱਖ ਜਗਤ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ
ਸਹੀ
**ਗਿਆਨੀ ਤਰਲੋਚਨ ਸਿੰਘ**
ਜਥੇਦਾਰ
ਤਖਤ ਸ੍ਰੀ ਕੇਸਗੜ੍ਹ ਸਾਹਿਬ
ਅਨੰਦਪੁਰ ਸਾਹਿਬ।



ਮੈਨੂੰ ਬਹੁਤ ਖੁਸ਼ੀ ਹੋਈ ਜਦੋਂ ਪ੍ਰਿੰਸੀਪਲ ਸ: ਕੇਵਲ ਸਿੰਘ ਗਿੱਲ ਜੀ ਨੇ ਦੱਸਿਆ ਕਿ ਉਨ੍ਹਾਂ ਨੇ ਸ੍ਰੀ ਗੁਰੂ ਰਵਿਦਾਸ ਜੀ ਦੀ ਬਾਣੀ ਦੇ ਕਾਵਿ-ਅਰਥ ਕੀਤੇ ਹਨ।

ਸ੍ਰੀ ਗੁਰੂ ਰਵਿਦਾਸ ਜੀ ਦੁਆਰਾ ਰਚਿੱਤ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਗੁਰੂਆਂ, ਸੰਤਾਂ, ਭਗਤਾਂ ਦੀ ਬਾਣੀ ਦੇ ਨਾਲ ਮੇਲ ਖਾਂਦੀ ਹੈ। ਜੇਕਰ ਸ੍ਰੀ ਗੁਰੂ ਰਵਿਦਾਸ ਜੀ ਦੀ ਬਾਣੀ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਜੀਵਨ ਵਿੱਚ ਅਮਲ ਕੀਤਾ ਜਾਵੇ ਤਾਂ ਸੁਤੇ-ਸਿੱਧ ਹੀ ਬਹੁਤ ਸਾਰੀਆਂ ਸਮਾਜਿਕ ਆੱਰਥਿਕ ਅਤੇ ਰਾਜਨੀਤਿਕ ਬੁਰਾਈਆਂ ਦਾ ਅੰਤ ਹੋ ਸਕਦਾ ਹੈ।

ਆਪ ਜੀ ਦੀ ਬਾਣੀ ਵਿੱਚ ਅਧਿਆਪਕ ਪੱਖੋਂ ਹਰ ਇੱਕ ਇਨਸਾਨ ਨੂੰ ਪ੍ਰਮਾਤਮਾ ਦੀ ਭਗਤੀ ਕਰਕੇ ਮੁਕਤੀ ਦੀ ਦਾਤ ਪ੍ਰਾਪਤ ਕਰਨ ਦੀ ਸ਼ਕਤੀ ਬਖ਼ਸ਼ੀ ਹੈ। ਪ੍ਰਮਾਤਮਾ ਦੀ ਭਗਤੀ ਦੁਆਰਾ ਨੀਚੋਂ ਊਚ ਅਤੇ ਜਾਤ ਹੰਕਾਰੀਆਂ ਦਾ ਹੰਕਾਰ ਤੋੜ ਕੇ ਅਸਲੀ ਮਾਰਗ ਦਰਸ਼ਨ ਕੀਤਾ ਹੈ।

ਆਪ ਜੀ ਦੀ ਬਾਣੀ ਵਿਚੋਂ ਆਰਥਿਕ ਨਾ-ਬਰਾਬਰੀ ਖਤਮ ਕਰਕੇ ਸਮਾਨਤਾ ਦਾ ਸੰਦੇਸ਼ ਪ੍ਰਾਪਤ ਹੁੰਦਾ ਹੈ। ਆਰਥਿਕ ਅਤੇ ਰਾਜਨੀਤਿਕ ਬਰਾਬਰੀ ਹੀ, ਸਹੀ ਅਰਥਾਂ ਵਿੱਚ ਰਾਜਨੀਤਿਕ ਬਰਾਬਰੀ ਲਿਆ ਸਕਦੀ ਹੈ।

ਸ: ਕੇਵਲ ਸਿੰਘ ਗਿੱਲ ਜੀ ਨੇ ਸ੍ਰੀ ਗੁਰੂ ਰਵਿਦਾਸ ਦੀ ਬਾਣੀ ਦਾ ਕਾਵਿ-ਅਰਥ ਕਰਕੇ ਜਨ-ਸਮੂਹ ਨੂੰ ਸਹੀ ਸੇਧ ਦੇਣ ਦਾ ਉਪਰਾਲਾ ਕੀਤਾ ਹੈ। ਸਰਲ ਅਤੇ ਸੌਖੇ ਸ਼ਬਦਾਂ ਵਿੱਚ ਕਾਵਿ-ਅਰਥ ਕਰਕੇ ਸ੍ਰੀ ਗੁਰੂ ਰਵਿਦਾਸ ਜੀ ਦੀ ਬਾਣੀ ਨੂੰ ਜਨ-ਸਧਾਰਨ ਦੇ ਸਮਝਣ ਯੋਗ ਬਣਾਇਆ ਹੈ। ਜਦੋਂ ਤੱਕ ਜਨ-ਸਮੂਹ ਨੂੰ ਗੁਰੂ ਰਵਿਦਾਸ ਜੀ ਦੁਆਰਾ ਰਚਿਤ ਬਾਣੀ ਦੇ ਅਰਥ ਹੀ ਸਮਝ ਨਹੀਂ ਆਉਂਦੇ ਤਾਂ ਉਹ ਆਪਣੇ-ਜੀਵਨ ਨੂੰ ਕਿਵੇਂ ਗੁਰੂ ਦੀਆਂ ਸਿੱਖਿਆਵਾਂ ਅਨੁਸਾਰ ਢਾਲ ਸਕਦੇ ਹਨ।

ਸ੍ਰੀ ਗੁਰੂ ਰਵਿਦਾਸ ਜੀ ਦੀ ਬਾਣੀ ਸਾਰੇ ਸੰਸਾਰ ਦੇ ਲੋਕਾਂ ਨੂੰ ਸੇਧ ਦਿੰਦੀ ਹੈ। ਜੀਵਨ ਦੀ ਅਸਲੀਅਤ ਦੇ ਬਹੁਤ ਹੀ ਨੇੜੇ ਹੈ।

ਜਿੱਥੇ ਪ੍ਰਿੰਸੀਪਲ ਕੇਵਲ ਸਿੰਘ ਗਿੱਲ ਜੀ ਨੇ ਔਖੀਆਂ ਬਾਣੀਆਂ ਜਪ ਜੀ ਸਾਹਿਬ ਜਾਪੁ ਸਾਹਿਬ, ਸਿੱਧ ਗੋਸ਼ਟ, ਸਲੋਕ ਸਹਸਕ੍ਰਿਤੀ ਆਦਿ ਬਾਣੀਆਂ ਦੇ ਕਾਵਿ-ਅਰਥ ਕਰਕੇ ਜਨ-ਸਮੂਹ ਲਈ ਵਡਮੁੱਲਾ ਯੋਗਦਾਨ ਪਾਇਆ ਹੈ ਉਥੇ ਸ੍ਰੀ ਗੁਰੂ ਰਵਿਦਾਸ ਜੀ ਦੀ ਬਾਣੀ ਦਾ ਕਾਵਿ-ਅਰਥ ਕਰਕੇ ਨਾਮ-ਲੇਵਾ ਭਾਈਚਾਰੇ ਦੀ ਵੀ ਵਧਾਈ ਦੇ ਪਾਤਰ ਬਣੇ ਹਨ।

ਸ: ਕੇਵਲ ਸਿੰਘ ਗਿੱਲ ਦੁਆਰਾ ਜੋ ਇਹ ਉੱਚਾ ਅਤੇ ਸੁੱਚਾ ਉਪਰਾਲਾ ਕੀਤਾ ਗਿਆ ਹੈ ਉਸ ਦੀ ਮੈਂ ਭਰਪੂਰ ਸ਼ਲਾਘਾ ਕਰਦਾ ਹਾਂ।

ਸਹੀ

**ਸਰਦਾਰ ਸਵਰਨ ਸਿੰਘ**

ਸਾਬਕਾ ਜ਼ਿਲ੍ਹਾ ਸਿੱਖਿਆ ਅਫਸਰ

ਸ਼ਹੀਦ ਭਗਤ ਸਿੰਘ ਨਗਰ

ਨਵਾਂ ਸ਼ਹਿਰ।

# ਕੁੱਝ ਆਪਣੇ ਵਲੋਂ

ਭਗਤ ਰਵਿਦਾਸ ਜੀ ਕਾਂਸੀ ਦੇ ਵਸਨੀਕ ਸਨ। ਅਖੌਤੀ ਅਛੂਤ ਜਾਤੀ ਨਾਲ ਸਬੰਧ ਰੱਖਦੇ ਸਨ। ਉਹ ਰਮਾਨੰਦ ਜੀ ਦੇ ਚੇਲੇ ਸਨ। ਆਪਣੇ ਗਿਆਨ ਦੇ ਬਲ ਨਾਲ ਪਰਮਹੰਸ ਪਦਵੀ ਨੂੰ ਪ੍ਰਾਪਤ ਹੋਏ। ਕਈ ਧਰਮ ਪੁਸਤਕਾਂ ਵਿੱਚ ਉਨ੍ਹਾਂ ਨੂੰ ਰੈਦਾਸ ਵੀ ਲਿਖਿਆ ਹੈ। ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 40 ਸ਼ਬਦ ਦਰਜ ਹਨ।

ਭਗਤ ਜੀ ਨੇ ਆਪਣੇ ਬਾਰੇ ਰਾਗ ਮਲਾਰ ਵਿੱਚ ਖੁਦ ਬਿਆਨ ਕੀਤਾ ਹੈ ਕਿ ਹੇ ਨਗਰ ਦੇ ਲੋਕੋ, ਇਸ ਵਿੱਚ ਲੁਕਾਉਣ ਵਾਲੀ ਕੀ ਗੱਲ ਹੈ ਕਿ ਮੈਂ ਨੀਵੀਂ ਜਾਤ ਦਾ ਹਾਂ, ਚਮਿਆਰ ਹਾਂ। ਮੇਰਾ ਭਾਈਚਾਰਾ ਅਜੇ ਵੀ ਬਨਾਰਸ ਦੇ ਆਸੇ ਪਾਸੇ ਮਰੇ ਪਸ਼ੂ ਢੋਂਦਾ ਹੈ ਪਰ ਮੇਰੀ ਭਗਤੀ ਦੇ ਕਾਰਨ ਵੱਡੇ ਵੱਡੇ ਬ੍ਰਾਹਮਣ, ਜੋ ਮੇਰੇ ਪਰਛਾਵੇਂ ਤੋਂ ਵੀ ਦੂਰ ਰਹਿੰਦੇ ਸਨ, ਹੁਣ ਮੈਨੂੰ ਨਮਸਕਾਰ ਪਏ ਕਰਦੇ ਹਨ।

ਸਪਸ਼ਟ ਹੈ ਕਿ ਨਾਮ ਜਪਕੇ ਕੋਈ ਵੀ ਪ੍ਰਾਣੀ ਪਰਮਪਦ ਨੂੰ ਪਹੁੰਚ ਸਕਦਾ ਹੈ।

ਭਗਤੀ ਰਵਿਦਾਸ ਜੀ ਦੀ ਬਾਣੀ ਪੜ੍ਹਨ ਤੋਂ ਇਹ ਗੱਲ ਸੌਖੀ ਹੀ ਸਮਝ ਆ ਜਾਂਦੀ ਹੈ ਕਿ ਭਗਤ ਜੀ ਦੇ ਧਾਰਮਕ ਵਿਚਾਰ ਬਿਲਕੁਲ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਹਨ।

ਭਾਰਤ ਵਿੱਚ ਗੁਰੂ ਨਾਨਕ ਜੀ ਦੀ ਆਮਦ ਵੇਲੇ ਛੂਤ ਛਾਤ ਤੇ ਜਾਤ ਪਾਤ ਬਹੁਤ ਹੀ ਜ਼ੋਰਾਂ ਤੇ ਸੀ ਅਤੇ ਅਛੂਤ ਜਾਤੀ ਦੇ ਲੋਕਾਂ ਦੀ ਜ਼ਿੰਦਗੀ ਪਸ਼ੂਆਂ ਨਾਲੋਂ ਵੀ ਭੈੜੀ ਸੀ। ਉਨ੍ਹਾਂ ਵਿੱਚ ਮਨੁੱਖ ਹੋਣ ਦਾ ਅਹਿਸਾਸ ਹੀ ਖਤਮ ਹੋ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਾਤ ਵੰਡ ਦੇ ਵਿਰੁਧ ਬੁਲੰਦ ਅਵਾਜ਼ ਉਠਾਈ ਅਤੇ ਆਪਣੀ ਪਹਿਲੀ ਬਾਣੀ ਜਪੁਜੀ ਸਾਹਿਬ ਵਿੱਚ ਸਪਸ਼ਟ ਲਿਖ ਦਿੱਤਾ "ਨਾਨਕ ਉਤਮ ਨੀਚੁ ਨ ਕੋਇ॥"

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੱਗੇ ਚੱਲਕੇ ਉਨ੍ਹਾਂ ਸਭ ਭਗਤਾਂ ਦੀ ਬਾਣੀ, ਜੋ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਤੇ ਪੂਰੀ ਉਤਰਦੀ ਸੀ ਨੂੰ ਪੂਰਾ ਸਤਿਕਾਰ ਦਿੱਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਕੇ ਅਖੌਤੀ ਅਛੂਤ ਜਾਤੀ ਦੇ ਭਗਤਾਂ ਨੂੰ ਸਦਾ ਲਈ ਸਤਿਕਾਰਿਆ ਜਾਣ ਵਾਲਾ ਅਸਥਾਨ ਦੇ ਕੇ ਮਨੁੱਖਤਾ ਨੂੰ ਦੱਸ ਦਿੱਤਾ ਕਿ ਕੋਈ ਵੀ ਇਨਸਾਨ ਆਪਣੇ ਪੇਸ਼ੇ ਕਰਕੇ ਨੀਵਾਂ ਨਹੀਂ ਹੁੰਦਾ, ਮਾੜੇ ਕਰਮ ਕਰਨ ਨਾਲ ਨੀਵਾਂ ਹੁੰਦਾ ਹੈ।

ਭਗਤ ਨਾਮਦੇਵ (ਛੀਂਬਾ), ਕਬੀਰ (ਜੁਲਾਹਾ), ਰਵਿਦਾਸ (ਚਮਿਆਰ), ਧੰਨਾ (ਜੱਟ) ਇਹ ਸਾਰੇ ਅਖੌਤੀ ਅਛੂਤ ਜਾਤੀ ਵਿਚੋਂ ਸਨ, ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦੇ ਬਰਾਬਰ ਬੈਠੇ ਹਨ ਅਤੇ ਸਾਰਾ ਜਗਤ ਇਨ੍ਹਾਂ ਨੂੰ ਮੱਥਾ ਟੇਕਦਾ ਹੈ। ਇਹਨਾਂ ਭਗਤਾਂ ਨੇ ਆਪਣੇ ਪੇਸ਼ੇ ਵਿਚੋਂ ਹੀ ਰੱਬੀ ਗਿਆਨ ਦੀਆਂ ਮਿਸਾਲਾਂ ਦਿੱਤੀਆਂ ਹਨ ਜਿਵੇਂ ਰਵਿਦਾਸ ਜੀ ਨੇ ਜੁੱਤੀਆਂ ਗੰਢਣ ਦੇ ਕੰਮ ਵਿੱਚ ਰੰਬੀ, ਆਰ ਅਤੇ ਤੋਪੇ ਦੀਆਂ ਮਿਸਾਲਾਂ ਦਿੱਤੀਆਂ ਹਨ, ਨਾਮਦੇਵ ਨੇ ਕੱਪੜੇ ਸੀਣ ਲਈ ਸੂਈ, ਧਾਗੇ ਦੀਆਂ ਗੱਲਾਂ ਕੀਤੀਆਂ ਹਨ। ਭਗਤ ਕਬੀਰ ਨੇ ਤਾਣੀ ਬੁਣਨ ਨੂੰ ਰੱਬ ਦੀ ਰਚਨਾ ਨਾਲ ਮੇਲਦੇ ਹੋਏ ਨਲੀ, ਸੂਤ ਆਦਿ ਦੀਆਂ ਮਿਸਾਲਾਂ ਦੇ ਕੇ ਸਪਸ਼ਟ ਕੀਤਾ ਹੈ ਕਿ ਪੇਸ਼ਾ ਕੋਈ ਵੀ ਮਾੜਾ ਨਹੀਂ ਅਤੇ ਦੂਜੀ ਗੱਲ ਰੱਬ ਨੂੰ ਲੱਭਣ ਲਈ ਸੰਸਾਰ ਤੇ ਘਰ ਬਾਰ ਤਿਆਗਣ ਦੀ ਵੀ ਕੋਈ ਲੋੜ ਨਹੀਂ। ਆਪਣੀ ਕਾਰ ਕਰਦਿਆਂ ਹੀ ਉਸਨੂੰ ਸਿਮਰਿਆ ਜਾ ਸਕਦਾ ਹੈ। ਇਹ ਹੀ ਧਰਮ ਗੁਰੂ ਨਾਨਕ ਨੇ ਜਗਤ ਵਿੱਚ ਚਲਾਇਆ ਹੈ ਅਤੇ ਉਹਨਾਂ ਦੀ ਸਿੱਖਿਆ ਤੇ ਚੱਲਣ ਵਾਲੇ ਨੂੰ ਸਿੱਖ ਆਖਿਆ ਜਾਂਣਾ ਹੈ।

ਦਾਸ ਦੀ ਗੁਰਬਾਣੀ ਦੇ (ਖਾਸ ਕਰਕੇ ਔਖੀਆਂ ਬਾਣੀਆਂ ਦੇ) ਸਰਲ ਪੰਜਾਬੀ ਵਿੱਚ ਕਾਵਿ-ਅਰਥਾਂ ਦੀ ਇਹ ਛੇਵੀਂ ਪੁਸਤਕ ਹੈ। ਪਹਿਲੀਆਂ ਬਾਰੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸੰਘਿ ਜੀ ਨੇ ਇਸ ਕਿਤਾਬ ਦੇ ਮੁੱਖ ਵਿੱਚ ਵੇਰਵਾ ਲਿਖ ਦਿੱਤਾ ਹੈ।

ਕੋਸ਼ਿਸ਼ ਕੀਤੀ ਹੈ ਕਿ ਕਿਸੇ ਵੀ ਸ਼ਬਦ ਦੇ ਅਰਥਾਂ ਦਾ ਕੋਈ ਮੁਗਾਲਤਾ ਨਾ ਰਹਿ ਜਾਵੇ। ਇਸ ਲਈ ਵੱਖ-ਵੱਖ ਵਿਦਵਾਨਾਂ ਦੇ ਟੀਕਿਆਂ ਅਤੇ ਮਹਾਨ ਕੋਸ਼ ਦੀ ਮੱਦਦ ਲਈ ਗਈ ਹੈ। ਫਿਰ ਵੀ ਹੋਈਆਂ ਭੁੱਲਾਂ ਚੁੱਕਾਂ ਦੀ ਪਾਠਕਾਂ ਤੋਂ ਨਿਮਰਤਾ ਸਹਿਤ ਖਿਮਾ ਦਾ ਜਾਚਕ ਹਾਂ।

ਦਾਸ

ਤਾਰੀਕ:-16-12-2010

**ਪ੍ਰਿੰਸੀਪਲ ਕੇਵਲ ਸਿੰਘ ਗਿੱਲ**
ਅਨੰਦਪੁਰ ਸਾਹਿਬ
ਜੰਮਪਲ਼ ਪਿੰਡ ਪੱਖੀ ਕਲਾਂ,
ਤਹਿਸੀਲ ਤੇ ਜ਼ਿਲ੍ਹਾ ਫਰੀਦਕੋਟ

# ਸਹਿਯੋਗੀ ਸੱਜਣਾਂ ਦਾ ਧੰਨਵਾਦ

ਮੈਂ ਅਤਿ ਧੰਨਵਾਦੀ ਹਾਂ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਦਾ ਜਿਨ੍ਹਾਂ ਨੇ ਮੈਨੂੰ ਔਖੀਆਂ ਬਾਣੀਆਂ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਰਥ ਲਿਖਣ ਲਈ ਹਮੇਸ਼ਾਂ ਮੇਰੀ ਹੌਸਲਾ ਅਫਜ਼ਾਈ ਕੀਤੀ।

ਧੰਨਵਾਦੀ ਹਾਂ ਮੈਂ ਪ੍ਰਿੰਸੀਪਲ ਸ: ਹਰਸਿਮਰਨ ਸਿੰਘ ਜੀ, ਡਾਇਰੈਕਟਰ ਭਾਈ ਗੁਰਦਾਸ ਇੰਨਸਟੀਚਿਊਟ ਫਾਰ ਅਡਵਾਂਸ ਸਿੱਖ ਸਟੱਡੀਜ਼ (ਅਨੰਦਪੁਰ ਸਾਹਿਬ) ਦਾ ਜਿਨ੍ਹਾਂ ਨੇ ਮੇਰੀਆਂ ਕਿਤਾਬਾਂ ਛਪਵਾਉਣ ਦਾ ਅੱਗੇ ਲੱਗ ਕੇ ਉਪਰਾਲਾ ਕੀਤਾ।

ਧੰਨਵਾਦੀ ਹਾਂ ਮੈਡਮ ਨੀਸ਼ਾ ਗਰਗ (ਕੰਪਿਊਟਰ ਟੀਚਰ) ਸ੍ਰੀ ਗੁਰੂ ਹਰਿ ਕ੍ਰਿਸ਼ਨ ਪਬਲਿਕ ਸਕੂਲ ਅਨੰਦਪੁਰ ਸਾਹਿਬ ਦਾ ਜਿਨ੍ਹਾਂ ਨੇ ਮੇਰੀ ਇਸ ਕਿਤਾਬ ਦਾ ਬੜੀ ਰੀਝ ਨਾਲ ਕੰਪਿਊਟਰ ਰਾਹੀਂ ਖਰੜਾ ਤਿਆਰ ਕਰ ਕੇ ਦਿੱਤਾ।

ਸ: ਸਵਰਨ ਸਿੰਘ ਰੀਟਾਇਰਡ ਜ਼ਿਲ੍ਹਾ ਸਿੱਖਿਆ ਅਫਸਰ, ਸ: ਗੁਰਵਿੰਦਰ ਸਿੰਘ ਭੁੱਲਰ ਐਂਕਰ (ਸੰਚਾਲਕ) ਦੂਰ ਦਰਸ਼ਨ ਕੇਂਦਰ ਜਲੰਧਰ, ਸ: ਤਰਲੋਚਨ ਸਿੰਘ ਪੱਤਰਕਾਰ (ਜ਼ਿਲ੍ਹਾ ਇੰਚਾਰਜ ਰੋਪੜ ਜਨ ਜਾਗ੍ਰਿਤੀ ਡੇਲੀ ਪੰਜਾਬੀ ਨੀਊਜ਼ ਪੇਪਰ), ਪ੍ਰਿੰਸੀਪਲ ਸ: ਹਰਦੀਪ ਸਿੰਘ ਜੀ ਅਤੇ ਮੈਡਮ ਬਲਜੀਤ ਕੌਰ ਸੰਧੂ ਹੁਰਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਖਾਸ ਤੌਰ ਤੇ ਭਗਤ ਰਵਿਦਾਸ ਜੀ ਦੀ ਔਖੀ ਬਾਣੀ ਦਾ ਕਾਵਿ-ਅਰਥ ਕਰਨ ਲਈ ਮੇਰਾ ਉਤਸ਼ਾਹ ਵਧਾਇਆ

**ਪ੍ਰਿੰਸੀਪਲ ਕੇਵਲ ਸਿੰਘ ਗਿੱਲ**

# ੧ਓ ਸਤਿਗੁਰ ਪ੍ਰਸਾਦਿ ॥
# ॥ ਸਿਰੀ ਰਾਗੁ ॥

| ਬਾਣੀ | ਅਰਥ |
|---|---|
| ਤੋਹੀ ਮੋਹੀ | : ਤੇਰੇ ਮੇਰੇ, ਮੇਰੇ ਤੇਰੇ |
| ਅੰਤਰੁ ਕੈਸਾ ॥ | : ਵਿੱਚ ਕੈਸੀ ਹੈ ਵਿਥ ਓ ਸਾਈਂ। |
| ਕਨਕ ਕਟਿਕ | : ਸੋਨਾ ਦੀ, ਸੋਨੇ ਦੇ ਕੰਙਣ ਤੋਂ ਜਾਂ |
| ਜਲ ਤਰੰਗ ਜੈਸਾ ॥੧॥ | : ਪਾਣੀ ਦੀ, ਲਹਿਰਾਂ ਦੇ ਤਾਈਂ ॥ |
| ਜਉਪੈ ਹਮ ਨਾ ਪਾਪ ਕਰੰਤਾ | : ਅਸੀਂ ਜੀਵ ਜੇ ਪਾਪ ਨਾ ਕਰਦੇ |
| ਅਹੇ ਅਨੰਤਾ ॥ | : ਸੁਣ ਬੇਅੰਤਾ, ਅਪਰ ਅਪਾਰਾ। |
| ਪਤਿਤ ਪਾਵਨ | : ਪਾਪੀਆਂ ਨੂੰ ਸ਼ੁੱਧ ਕਰਨੇ ਵਾਲਾ |
| ਨਾਮੁ ਕੈਸੇ ਹੁੰਤਾ ॥੧॥ ਰਹਾਉ ॥ | : ਕਿਵੇਂ ਹੁੰਦਾ ਇਹ ਨਾਮ ਤੁਮਾਰਾ ॥ |
| ਤੁਮ ਜੁ ਨਾਇਕ ਆਛਹੁ | : ਤੂੰ ਜੋ ਮਾਲਕ ਹੈਂ ਜੇ ਸਾਡਾ |
| ਅੰਤਰਜਾਮੀ ॥ | : ਸਾਡੇ ਦਿਲਾਂ ਦੀ ਜਾਨਣ ਵਾਲਾ। |
| ............... | : ਮਾਲਕ ਵਾਲਾ ਫਰਜ਼ ਨਿਭਾ ਫਿਰ |
| ...............॥ | : "ਪਤਿਤ ਪਾਵਨ" ਤੇਰਾ ਨਾਮ ਜੇ ਆਲਾ ॥ |
| ਪ੍ਰਭ ਤੇ | : ਮਾਲਕ ਦੇ ਕਿਰਦਾਰ ਤੋਂ ਉਸਦੇ |
| ਜਨੁ ਜਾਨੀਜੈ | : ਸੇਵਕ ਦਾ ਲਗ ਜਾਏ ਅੰਦਾਜ਼ਾ। |
| ਜਨ ਤੇ | : ਰਹਿਣੀ ਬਹਿਣੀ ਤੱਕ ਸੇਵਕ ਦੀ |
| ਸੁਆਮੀ ॥੨॥ | : ਪਤਾ ਸੁਆਮੀ ਦਾ ਲੱਗ ਜਾਂਦਾ ॥ |
| ਸਰੀਰੁ | : ਦੇਹੀ ਮੇਰੀ, ਜਦ ਤੱਕ ਸਾਬਤ |
| ਅਰਾਧੈ | : ਤੇਰਾ ਸਿਮਰਨ ਰਹਾਂ ਮੈਂ ਕਰਦਾ। |
| ਮੋ ਕਉ | : ਮੈਨੂੰ ਏਨੀ ਬਖਸ਼ਸ਼ ਕਰ ਦੇ |
| ਬੀਚਾਰੁ ਦੇਹੂ ॥ | : ਸੂਝ ਦਿਉ ਸਿਮਰਨ ਦੀ ਦਾਤਾ ॥ |
| ਰਵਿਦਾਸ | : ਰਵਿਦਾਸ ਦਾਸ ਤੇਰਾ ਕਰੇ ਬੇਨਤੀ |
| .................... | : ਏਨੀ ਸੁਣ ਲੈ ਤੂੰ ਅਰਜ਼ੋਈ। |
| ਸਮ ਦਲ | : (ਕਿ) ਸਰਬ ਵਿਆਪਕ ਹੈਂ ਤੂੰ ਦਾਤਾ। |
| ਸਮਝਾਵੈ ਕੋਊ ॥੩॥ | : ਇਹ ਮੈਨੂੰ ਸਮਝਾਵੇ ਕੋਈ ॥ |

**ਪਦ-ਅਰਥ**

ਤੋਹੀ ਮੋਹੀ=ਤੇਰੇ ਮੇਰੇ ਵਿਚ। ਅੰਤਰ=ਵਿੱਥ, ਭੇਦ, ਫਰਕ। ਕਨਕ=ਸੋਨਾ। ਕਟਿਕ=ਕੜੇ, ਕੰਙਣ। ਜਲ ਤਰੰਗ=ਪਾਣੀ ਦੀਆਂ ਲਹਿਰਾਂ। ਜਉ ਪੈ-ਜੇਕਰ। ਅਨੰਤ=ਬੇਅੰਤ। ਨਾਇਕ=ਆਗੂ। ਆਛਹੂ=ਹੈਂ। ਅਰਾਧੈ=ਸਿਮਰਨ ਕਰੇ। ਜਾਨੀਜੈ=ਪਛਾਣਿਆ ਜਾਂਦਾ ਹੈ। ਮੋ ਕਉ=ਮੈਨੂੰ। ਬੀਚਾਰੁ=ਸੂਝ। ਦੇਹੁ=ਦੇਹਾ। ਸਮਦਲ=ਦਲਾਂ ਵਿੱਚ ਬਰਾਬਰ ਭਾਵ ਸਭ ਜੀਵਾਂ ਵਿਚ ਇਕੋ ਜਿਹਾ ਵਿਆਪਕ ਹੈ।

# ੴ ਸਤਿਨਾਮ ਕਰਤਾ ਪੁਰਖੁ ਗੁਰਪ੍ਰਸਾਦਿ
## ॥ ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ ॥
## ਗਉੜੀ ਗੁਆਰੇਰੀ

| ਬਾਣੀ | ਅਰਥ |
|---|---|
| ਮੇਰੀ ਸੰਗਤਿ | : ਬੈਠਣ ਉਠਣ ਸੰਗਤ ਮੇਰੀ |
| ਪੋਚ | : ਮਾੜਿਆਂ ਨਾਮ ਹਮੇਸ਼ਾ ਰਹਿੰਦੀ। |
| ਸੋਚ | : ਕੀ ਹੋਵੇਗਾ–ਸੋਚ ਇਹੋ ਹੀ |
| ਦਿਨੁ ਰਾਤੀ ॥ | : ਦਿਨੋ ਰਾਤ ਪਈ ਵੱਢ ਵੱਢ ਖਾਂਦੀ ॥ |
| ਮੇਰਾ ਕਰਮੁ | : ਨਿਤ ਦਾ ਮੇਰਾ ਕਰਮ ਹੈ ਜਿਹੜਾ |
| ਕੁਟਿਲਤਾ | : ਵਿੰਗੀਆਂ ਚਾਲਾਂ ਚੱਲਣ ਵਾਲਾ। |
| ਜਨਮੁ | : ਉਤੋਂ, ਮੇਰਾ ਜਨਮ ਵੀ ਪਰਭੂ |
| ਕੁਭਾਂਤੀ ॥੧॥ | : ਭੈੜੀ, ਨੀਵੀਂ ਜਾਤ 'ਚ ਹੋਇਆ ॥ |
| ਰਾਮ | : ਹੇ ਰਾਮ, ਕੀ ਹੋਸੀ ਮੇਰਾ |
| ਗੁਸਈਆ | : ਹੇ ਧਰਤੀ ਦੇ ਸਾਈਂ, ਬੋਲੋ। |
| ਜੀਅ ਕੇ ਜੀਵਨਾ ॥ | : ਮੇਰੀ ਜਿੰਦੜੀ ਦੇ ਆਸਰੇ |
| ............ | : ਹਰ ਪੱਖੋਂ ਨਾ ਮੈਨੂੰ ਰੋਲੋ ॥ |
| ............ | : ਇਕੋ ਅਰਜ਼ ਗੁਜ਼ਾਰਾਂ ਸਾਈਆਂ |
| ਮੋਹਿ ਨ ਬਿਸਾਰਹੁ | : ਮੈਨੂੰ ਕਿਤੇ ਵਿਸਾਰ ਨਾ ਦੇਵੀਂ |
| .................. | : ਮਾੜਾ ਹਾਂ ਪਰ ਫਿਰ ਵੀ ਤਾਂ ਮੈਂ |
| ਮੈਂ ਜਨੁ ਤੇਰਾ ॥੧॥ ਰਹਾਉ ॥ | : ਤੇਰਾ ਸੇਵਕ, (ਮਾਰ ਨਾ ਦੇਵੀਂ) |
| ਮੇਰੀ ਹਰਹੁ | : ਦੂਰ ਕਰੋ ਐ ਮੇਰੇ ਸਾਈਆਂ |
| ਬਿਪਤਿ | : ਭੈੜੀ ਸੰਗਤ ਵਾਲੀ ਬਿਪਤਾ। |
| ਜਨ ਕਰਹੁ | : ਮੈਨੂੰ ਸੇਵਕ ਨੂੰ ਤੂੰ ਕਰ ਦੇ |
| ਸੁਭਾਈ ॥ | : ਚੰਗੀ ਭਾਵਨਾ ਵਾਲਾ ਬੰਦਾ |
| ਚਰਨ | : ਤੇਰੇ ਸੋਹਣੇ ਚਰਨ–ਕੰਵਲ ਜੋ |
| ਨਾ ਛਾਡਉ | : ਛੱਡਾਂਗਾ ਨਹੀਂ (ਮੈਂ ਹਾਂ ਦਾਸ) |
| ਸਰੀਰ | : ਇਸ ਦੇਹੀ ਦੀ ਮੇਰੇ ਦਾਤਾ |
| ਕਲ ਜਾਈ ॥੨॥ | : ਭਾਵੇਂ ਸੱਤਿਆ ਹੋ ਜਏ ਨਾਸ ॥ |
| ਕਹੁ ਰਵਿਦਾਸ | : ਕਹਿ ਰਵਿਦਾਸ ਪ੍ਰਭੂ ਨੂੰ ਏਦਾਂ |

| | |
|---|---|
| ਪਰਉ ਤੇਰੀ ਸਾਭਾ ॥ | : ਤੇਰੀ ਸ਼ਰਨ ਪਿਆ ਹਾਂ ਸਾਈਂ |
| ਬੇਗਿ ਮਿਲਹੁ ਜਨ | : ਛੇਤੀ ਮਿਲ ਤੂੰ ਇਸ ਸੇਵਕ ਨੂੰ |
| ਕਰਿ ਨਾ ਬਿਲਾਂਬਾ ॥੩॥੧॥ | : ਵੇਖੀਂ ਕਿਧਰੇ ਢਿੱਲ ਨਾ ਲਾਈਂ ॥ |

**ਪਦ-ਅਰਥ**

ਪੋਚ=ਨੀਚ, ਮਾੜਾ। ਕੁਟਿਲਤਾ=ਖੋਟਾ, ਵਿੰਗੀਆਂ ਚਾਲਾਂ ਚੱਲਣ ਵਾਲਾ। ਕੁਭਾਂਤੀ-ਕੁ+ਭਾਂਤੀ=ਭੈੜੀ ਭਾਂਤ ਦਾ, ਨੀਵੀਂ ਕਿਸਮ ਦਾ, ਨੀਵੀਂ ਜਾਤ ਵਿਚੋਂ। ਗੁਸਾਈਂ=ਧਰਤੀ ਦੇ ਸਾਈਂ। ਹਰਹੁ=ਦੂਰ ਕਰੋ। ਸੁਭਾਈ=ਚੰਗੇ ਭਾਉ ਵਾਲਾ, ਚੰਗੀ ਭਾਵਨਾ ਵਾਲਾ। ਸਗੀਰ ਕਲ=ਸਰੀਰ ਦੀ ਸਤਿਆ। ਜਾਈ=ਚਲੀ ਜਾਵੇ, ਨਾਸ ਹੋ ਜਾਵੇ। ਸਾਭਾ=ਸਾਂਭ, ਸੰਭਾਲ, ਸ਼ਰਨ। ਪਰਉ=ਪੈਂਦਾ ਹਾਂ। ਬੇਗ=ਛੇਤੀ। ਬਿਲਾਂਬਾ=ਢਿੱਲ।

# ੧ੴ ਸਤਿਨਾਮ ਕਰਤਾ ਪੁਰਖੁ ਗੁਰਪ੍ਰਸਾਦਿ
# ॥ ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ ॥
# ਗਉੜੀ ਗੁਆਰੇਰੀ

| ਬਾਣੀ | ਅਰਥ |
|---|---|
| ਬੇਗਮਪੁਰਾ ਸਹਰ | : ਗਮ ਤੋਂ ਮੁਕਤ ਸ਼ਹਿਰ ਇਕ ਐਸਾ |
| ਕੋ ਨਾਉ ॥ | : ਬੇਗਮ ਪੁਰਾ ਹੈ ਜਿਸ ਦਾ ਨਾਂ। |
| .......... | : ਉਹ ਸ਼ਹਿਰ ਮੇਰੇ ਦਿਲ ਵਿੱਚ ਵਸਦਾ |
| ਦੂਖੁ ਅੰਦੋਹੁ ਨਹੀਂ ਤਿਹਿ ਠਾਉ ॥ | : ਜਿੱਥੇ ਦੁਖ ਚਿੰਤਾ ਲਈ ਨਾ ਕੋਈ ਥਾਂ ॥ |
| ................ | : ਕਿਸੇ ਤਰ੍ਹਾਂ ਦੀ ਸੋਚ ਨਾ ਉਥੇ |
| ਨਾ ਤਸਵੀਸ | : ਨਾ ਘਬਰਾਹਟ ਨਾ ਕੋਈ ਚਿੰਤਾ। |
| ਖਿਰਾਜੁ ਨਾ ਮਾਲੁ ॥ | : (ਜਾਇਦਾਦ ਸੰਸਾਰੀ ਨਹੀਂ ਉਹ) |
| ............... | : ਉਥੇ ਕੋਈ ਵੀ ਟੈਕਸ ਨਹੀਂ ਲੱਗਦਾ। |
| ............... | : ਉਸ ਅਵਸਥਾ ਵਿੱਚ ਪਹੁੰਚੇ ਨੂੰ |
| ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ | : ਨਾ ਕੋਈ ਡਰ ਨਾ ਪਾਪ ਦਾ ਖਤਰਾ। |
| .............. | : ਕਿਸੇ ਗਿਰਾਵਟ ਦਾ ਵੀ ਡਰ ਨਹੀਂ |
| .............. | : ਕਿਸੇ ਤਰ੍ਹਾਂ ਦਾ ਕੋਈ ਨਾ ਘਾਟਾ ॥ |
| ਅਬ ਮੋਹਿ | : ਓਸ ਅਵਸਥਾ ਵਾਲੀ ਹੁਣ ਮੈਂ |
| ਖੂਬ ਵਤਨ ਗਹ ਪਾਈ ॥ | : ਰਹਿਣ ਲਈ ਥਾਂ ਵਧੀਆ ਲੱਭ ਲਈ। |
| ਊਹਾਂ | : ਐਸੀ ਸੋਹਣੀ ਥਾਂ ਹੈ ਉਥੇ |
| ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ | : ਸਦਾ ਹੀ ਸੁਖ ਹੈ ਮੇਰੇ ਭਾਈ ॥ |
| ਕਾਇਮੁ ਦਾਇਮੁ ਸਦਾ | : ਥਿਰ ਰਹਿੰਦਾ ਹੈ ਸਦਾ ਹਮੇਸ਼ਾਂ |
| ਪਾਤਿਸਾਹੀ ॥ | : ਓਸ ਵਤਨ ਦਾ ਰਾਜ (ਇਕਾਗਰ)। |
| ਦੋਮ ਨ ਸੇਮ | : ਨਾ ਦੂਜਾ ਨਾ ਤੀਜਾ ਦਰਜਾ |
| ਏਕ ਸੋ ਆਹੀ ॥ | : ਸਭ ਨੇ ਉਥੇ ਇਕ ਬਰਾਬਰ ॥ |
| ਆਬਾਦਾਨੁ | : ਘੁੱਗ ਵੱਸਦਾ ਹੈ ਸ਼ਹਿਰ ਉਹ ਮੇਰਾ |
| ਸਦਾ ਮਸਹੂਰ ॥ | : ਸਦਾ ਹੀ ਉਘਾ ਹੈ ਉਹ, ਸ਼ਾਲਾ। |
| ਊਹਾਂ ਗਨੀ ਬਸਹਿ | : ਉਥੇ ਬੜੇ ਧਨਾਢ ਨੇ ਵਸਦੇ |
| ਮਾਮੂਰ ॥੨॥ | : ਰੱਜੇ ਪੁੱਜੇ ਲੋਕ ਨੇ ਆਲ੍ਹਾ ॥ |
| ਤਿਉ ਤਿਉ ਸੈਲ ਕਰਹਿ | : ਬੜੇ ਅਨੰਦ 'ਚ ਫਿਰਦੇ ਘੁੰਮਦੇ |

| | |
|---|---|
| ਜਿਉ ਭਾਵੈ ॥ | : ਮਨ ਮਰਜ਼ੀ ਨਾਲ ਜਾਂਦੇ ਆਉਂਦੇ। |
| ਮਹਰਮ ਮਹਲ | : ਰੱਬੀ ਮਹਿਲ ਦੇ ਵਾਕਫ ਹੁੰਦੇ |
| ਨ ਕੋ ਅਟਕਾਵੈ ॥ | : ਪਹਿਰੇਦਾਰ ਨਾ ਕੋਈ ਅਟਕਾਉਂਦੇ ॥ |
| ਕਹਿ ਰਵਿਦਾਸ | : ਰਵਿਦਾਸ ਭਗਤ ਇਹ ਕਹਿੰਦਾ ਹੈ ਕਿ |
| ਖਲਾਸ ਚਮਾਰਾ ॥ | : ਮੁਕਤੀ ਵਾਲੇ ਐ ਚਮਿਆਰਾ। |
| ਜੋ ਹਮ ਸਹਰੀ | : ਜੋ ਵੀ ਸਾਡਾ ਹੈ ਸਤਸੰਗੀ |
| ਸੋ ਮੀਤੁ ਹਮਾਰਾ ॥੩॥੨॥ | : ਓਹੀ ਸਾਡਾ ਮਿੱਤਰ ਪਿਆਰਾ ॥ |

**ਸਮੁੱਚਾ ਭਾਵ**:-ਰੱਬ ਨੂੰ ਮਿਲਣ ਦੀ ਹਾਲਤ ਦੇ ਵਿੱਚ ਸਦਾ ਅਨੰਦ ਹੀ ਬਣਿਆ ਰਹਿੰਦਾ। ਰਵਿਦਾਸ ਭਗਤ ਇਸ ਸ਼ਬਦ ਦੇ ਅੰਦਰ ਕੁਲ ਮਿਲਾ ਕੇ ਇਹੀਓ ਕਹਿੰਦਾ॥

**ਪਦ-ਅਰਥ**

ਬੇਗਮ=ਜਿਥੇ ਕੋਈ ਗਮ ਨਹੀਂ। ਕੋ=ਦਾ। ਅੰਦੋਹ=ਚਿੰਤਾ। ਤਿਹਿ ਠਾਉ=ਉਸ ਥਾਂ ਤੇ; ਉਸ ਆਤਮਕ ਟਿਕਾਣੇ ਤੇ। ਤਸਵੀਸ=ਘਬਰਾਹਟ, ਸੋਚ॥ ਖਿਰਾਜੁ=ਮਸੂਲ, ਟੈਕਸ। ਖਤਾ=ਦੋਸ਼। ਜਵਾਲੁ=ਘਾਟਾ। ਗਹਿ=ਥਾਂ। ਤਰਸੁ=ਡਰ। ਕਾਇਮੁ=ਥਿਰ ਰਹਿਣ ਵਾਲੀ। ਦਾਇਮੁ=ਸਦਾ। ਦੋਮ ਸੋਮ=ਦੂਜਾ ਤੀਜਾ। ਆਬਾਦਾਨ=ਆਬਾਦ, ਵੱਸਦਾ। ਗਨੀ=ਧਨੀ। ਮਾਮੂਰ=ਰੱਜੇ ਪੁੱਜੇ। ਮਹਰਮ=ਵਾਕਫ। ਖਲਾਸ=ਜਿਸ ਨੇ ਦੁੱਖਾਂ ਕਲੇਸ਼ਾਂ ਤੋਂ ਖਲਾਸੀ ਪਾ ਲਈ ਹੋਈ ਹੈ।

# ੧ੴ ਸਤਿਗੁਰ ਪ੍ਰਸਾਦਿ
# ॥ ਗਉੜੀ ਬੈਰਾਗੁਣ ਰਵਿਦਾਸ ਜੀਉ ॥

| ਬਾਣੀ | ਅਰਥ |
|---|---|
| ਘਟ ਅਵਘਟ | : ਰਸਤਾ ਬੜਾ ਹੀ ਔਖਾ ਹੈ ਇਹ |
| ਡੂਗਰ ਘਣਾ | : (ਅਗਲਾ) ਰਸਤਾ ਬਹੁਤ ਪਹਾੜੀ। |
| ਇਕੁ ਨਿਰਗੁਣੁ | : (ਮਨ ਦਾ ਬੈਲ) ਇਕ ਅਗਿਆਨੀ |
| ਬੈਲੁ ਹਮਾਰ ॥ | : ਮੇਰੇ ਇਸ ਬੈਲ ਦੀ ਹਾਲਤ ਮਾੜੀ ॥ |
| ਰਮਈਏ ਸਿਉ | : ਮੇਰੇ ਪਿਆਰੇ ਪ੍ਰਭੂ ਦੇ ਅੱਗੇ |
| ਇਕ ਬੇਨਤੀ | : ਇਕ ਅਰਜ਼ੋਈ ਕਰਦਾ ਹਾਂ ਮੈਂ। |
| ਮੇਰੀ ਪੂੰਜੀ ਰਾਖੁ | : ਬਚਾ ਲਉ (ਨਾਮ ਦਾ) ਮੇਰਾ ਸੌਦਾ |
| ਮੁਰਾਰਿ ॥੧॥ | : (ਹੇ ਹਰੀ) ਲੁੱਟ ਨਾ ਜਾਏ ਡਰਦਾ ਹਾਂ ਮੈਂ ॥ |
| ਕੋ ਬਨਜਾਰੋ | : ਵਣਜ ਵਪਾਰ ਕੋਈ ਕਰਨੇ ਵਾਲਾ |
| ਰਾਮ ਕੋ, | : (ਮਿਲ ਜੇ) ਰਾਮ ਨਾਮ ਦਾ ਕੋਈ ਵਪਾਰੀ। |
| ਮੇਰਾ ਟਾਂਡਾ | : ਰਾਮ ਨਾਮ ਦੇ ਮਾਲ ਮੇਰੇ ਦੀ |
| ਲਾਦਿਆ ਜਾਇ ਰੇ ॥੧॥ ਰਹਾਉ ॥ | : ਪੂੰਜੀ ਲੱਦ ਲੇਵ ਇਹ ਸਾਰੀ ॥ |
| ਹਉ ਬਨਜਾਰੋ | : ਮੈਂ ਸੌਦਾਗਰ ਮੈਂ ਵਿਉਪਾਰੀ |
| ਰਾਮ ਕੋ | : ਰਾਮ ਨਾਮ ਦਾ ਕਰਾਂ ਵਪਾਰ। |
| ਸਹਜ ਕਰਉ | : ਸਹਜ ਅਵਸਥਾ ਅੰਦਰ ਕਰਦਾ |
| ਬ੍ਯ੍ਯਾਪਾਰੁ ॥ | : ਇਸ ਸੌਦੇ ਦਾ ਵਣਜ ਵਿਹਾਰ ॥ |
| ਮੈ ਰਾਮ ਨਾਮ ਧਨੁ | : ਮੈਂ ਪ੍ਰਭੂ ਦੇ ਨਾਮ ਦਾ ਸੌਦਾ |
| ਲਾਦਿਆ | : ਲੱਦਿਆ (ਇਸ ਦਾ ਕਰਾਂ ਵਪਾਰ)। |
| ਬਿਖੁ | : ਮਾਇਆ ਰੂਪੀ ਜ਼ਹਿਰ ਹੈ ਜਿਹੜੀ |
| ਲਾਦੀ ਸੰਸਾਰਿ ॥੨॥ | : ਲੱਦੀ ਫਿਰਦਾ ਸਭ ਸੰਸਾਰ ॥ |
| ਉਰਵਾਰ ਪਾਰ | : ਲੋਕ ਪਰਲੋਕ 'ਚ ਕੀਤੇ ਕੰਮ ਜੋ |
| ਕੇ ਦਾਨੀਆ | : ਸਭ ਜੀਵਾਂ ਦੇ ਜਾਨਣ ਹਾਰੇ। |
| ਲਿਖਿ ਲੇਹੁ | : (ਮੇਰੇ ਬਾਰੇ) ਲਿਖ ਲਉ ਜੋ ਵੀ |
| ਆਲ ਪਤਾਲੁ ॥ | : ਲਿਖਣਾ ਹੈ, ਤੇਰੀ ਮਰਜ਼ੀ ਪਿਆਰੇ ॥ |
| ਮੋਹਿ | : ਪਰ ਮੈਨੂੰ (ਕੋਈ ਡਰ ਨਹੀਂ ਇਹਦਾ) |
| ਜਮ ਡੰਡੁ ਨ ਲਾਗਈ | : ਜਮ ਦਾ ਡੰਡਾ ਹੁਣ ਲੱਗ ਨਹੀਂ ਸਕਦਾ। |

| | |
|---|---|
| ਤਜੀਲੇ ਸਰਬ ਜੰਜਾਲ ॥੩ ॥ | : ਕਿਉਂਕਿ ਮੈਂ ਸਭ ਝੰਜਟ ਛੱਡ ਤੇ |
| ............... | : ਇਸ ਲਈ ਜਮ ਕੁਝ ਲੱਭ ਨਹੀਂ ਸਕਦਾ॥ |
| ਜੈਸਾ ਰੰਗੁ ਕਸੁੰਭ ਕਾ | : ਰੰਗ ਕੁਸੰਭੜੇ ਫੁੱਲ ਦਾ ਜਿੱਦਾਂ |
| .................. | : ਥੋੜ੍ਹੇ ਚਿਰ ਵਿੱਚ ਲਹਿ ਜਾਂਦਾ ਹੈ। |
| ਤੈਸਾ ਇਹੁ ਸੰਸਾਰੁ ॥ | : ਏਸੇ ਤਰ੍ਹਾਂ ਇਹ ਜੱਗ ਦਾ ਮੇਲਾ |
| ................ | : ਲੱਗਦਾ ਹੈ; ਫਿਰ ਢਹਿ ਜਾਂਦਾ ਹੈ॥ |
| ਮੇਰੇ ਰਮਈਏ | : ਪ੍ਰੰਤੂ ਮੇਰੇ ਰਾਮ ਰਾਇ ਦਾ |
| ਰੰਗੁ ਮਜੀਠ ਕਾ | : ਪੱਕਾ ਰੰਗ ਮਜੀਠੇ ਵਰਗਾ |
| ਕਹੁ ਰਵਿਦਾਸ ਚਮਾਰ ॥੪ ॥੧ ॥ | : ਕਹਿ ਰਵਿਦਾਸ ਚਮਾਰਾ ਏਦਾਂ |
| ...................... | : ਐਸਾ ਰੰਗ ਨਾ ਕਦੇ ਉਤਰਦਾ॥ |

**ਪਦ-ਅਰਥ**

ਘਟ=ਰਸਤੇ। ਅਵਘਟ=ਔਖੇ। ਡੂਗਰ=ਪਹਾੜੀ, ਪਹਾੜ ਦੇ। ਘਣਾ=ਬਹੁਤਾ। ਟਾਂਡਾ=ਬਲਦਾਂ ਦੇ ਗੱਡਿਆਂ ਦਾ ਸਮੂਹ ਜਿਨ੍ਹਾਂ ਉਤੇ ਸੌਦਾਗਰੀ (ਵਪਾਰ) ਦਾ ਮਾਲ ਲੱਦਿਆ ਹੋਵੇ; ਕਾਫਲਾ। ਸਹਜ ਵਪਾਰ=ਅਡੋਲਤਾ ਦਾ ਵਪਾਰ। ਉਰਵਾਰ ਪਾਰ ਕੇ ਦਾਨੀਆ=ਜਾਨਣ ਵਾਲਿਓ (ਚਿਤਰ-ਗੁਪਤੋ)। ਬਿਖ=ਜ਼ਹਿਰ। ਤਜੀ ਲੇ=ਛੱਡ ਦਿੱਤੇ। ਕੁਸੰਭ=ਕੁਸੰਭੜੇ ਦੇ ਫੁੱਲ ਦਾ ਰੰਗ ਕੱਚਾ ਹੁੰਦਾ ਹੈ। ਮਜੀਠ ਰੰਗੁ=ਪੱਕਾ ਰੰਗ ਜਿਵੇਂ ਮਜੀਠ ਦਾ ਹੁੰਦਾ ਹੈ।

ਨੋਟ:-ਗਿਆਨ ਇੰਦਰੀਆਂ, ਜਿਵੇਂ ਅੱਖਾਂ, ਕੰਨ, ਜੀਭ ਆਦਿ ਦਾ ਇਕੱਠ ਮਨੁੱਖ ਵਣਜਾਰੇ ਦਾ ਟਾਂਡਾ ਹੈ। ਇਹਨਾਂ ਨੇ ਨਾਮ ਵਪਾਰ ਲੱਦਣਾ ਹੈ ਪਰ ਇਨ੍ਹਾਂ ਦੇ ਰਾਹ ਵਿੱਚ ਰੂਪ-ਰਸ ਔਖੀਆਂ ਘਾਟੀਆਂ ਹਨ।

# ੧ੴ ਸਤਿਗੁਰ ਪ੍ਰਸਾਦਿ
# ॥ ਗਉੜੀ ਪੂਰਬੀ ਰਵਿਦਾਸ ਜੀਉ ॥

| ਬਾਣੀ | ਅਰਥ |
|---|---|
| ਕੂਪੁ ਭਰਿਓ ਜੈਸੇ | : ਖੂਹ ਇੱਕ ਭਰਿਆ ਹੋਵੇ ਜਿੱਦਾਂ |
| ਦਾਦਿਰਾ, | : ਬਹੁਤੇ ਸਾਰੇ ਡੱਡੂਆਂ ਨਾਲ। |
| ਕਛੁ ਦੇਸੁ ਬਦੇਸੁ | : ਖੂਹ ਤੋਂ ਬਾਹਰ ਦੀ ਦੁਨੀਆਂ ਦਾ ਪਰ |
| ਨ ਬੂਝ ॥ | : ਉਹ ਨਾ ਜਾਨਣ ਕੁਝ ਵੀ ਹਾਲ॥ |
| ਐਸੇ ਮੇਰਾ ਮਨੁ | : ਇਸੇ ਤਰ੍ਹਾਂ ਹੀ ਮੇਰਾ ਇਹ ਮਨ |
| ਬਿਖਿਆ ਬਿਮੋਹਿਆ, | : ਮਾਇਆ ਜ਼ਹਿਰ ਦੇ ਮੋਹ ਵਿੱਚ ਫਸਿਆ। |
| ਕਛੁ ਆਰਾ ਪਾਰੁ | : ਉਰਲਾ ਪਰਲਾ ਕੋਈ ਵੀ ਬੰਨਾ |
| ਨ ਸੂਝ ॥੧॥ | : ਨਿਕਲ ਜਾਣ ਲਈ ਕੋਈ ਨਾ ਸੁਝਦਾ॥ |
| ਸਗਲ ਭਵਨ ਕੇ | : ਸਾਰੇ ਭਵਨਾਂ ਸਭ ਖੰਡਾਂ ਦੇ |
| ਨਾਇਕਾ, | : ਹੇ ਮਾਲਕ (ਮੇਰੀ ਬੇਨਤੀ ਸੁਣ ਲਉ। |
| ਇਕੁ ਛਿਨੁ | : (ਹਾੜ੍ਹਾ ਈ) ਇਕ ਪਲ ਲਈ ਦਾਤਾ |
| ਦਰਸੁ ਦਿਖਾਇ ਜੀ ॥੧॥ ਰਹਾਉ ॥ | : ਮੈਨੂੰ ਅਪਣਾ ਦਰਸ਼ਨ ਦੇਵੋ॥ |
| ਮਲਿਨ ਭਈ | : ਵਿਸ਼ਿਆਂ ਨਾਲ ਇਹ ਮੈਲੀ ਹੋ ਗਈ |
| ਮਤਿ ਮਾਧਵਾ | : ਮੇਰੀ ਸਾਰੀ ਅਕਲ ਦਾਤਿਆ। |
| ਤੇਰੀ ਗਤਿ | : ਇਸ ਲਈ ਤੇਰੀ ਹਾਲਤ ਦਾ ਮੈਂ |
| ਲਖੀ ਨ ਜਾਏ ॥ | : ਲਾ ਨਹੀਂ ਸਕਦਾ ਕੋਈ ਅੰਦਾਜਾ॥ |
| ਕਰਹੁ ਕਿਰਪਾ | : ਮਿਹਰ ਕਰੋ (ਮਿਹਰਾਂ ਦੇ ਦਾਤੇ) |
| ਭ੍ਰਮੁ ਚੂਕਈ | : ਜਿਸ ਨਾਲ ਮੇਰੀ ਭਟਕਣ ਮੁੱਕ ਜੇ। |
| ਮੈ ਸੁਮਤਿ ਦੇਹੁ | : ਐਸੀ ਚੰਗੀ ਮਤ ਦਿਉ ਮੈਨੂੰ। |
| ਸਮਝਾਇ ॥੨॥ | : ਚੰਗੇ ਬੁਰੇ ਦੀ ਸਮਝ ਆ ਜਾਵੇ॥ |
| ਜੋਗੀਸਰ | : ਵੱਡੇ ਵੱਡੇ ਨੇ ਜੋਗੀ ਜਿਹੜੇ |
| ਪਾਵਹਿ ਨਹੀ | : ਉਹ ਵੀ ਤੇਰਾ ਅੰਤ ਨਾ ਪਾਵਣ। |

| | |
|---|---|
| ਤੁਅ ਗੁਣ | : ਤੇਰੇ ਗੁਣਾਂ ਦਾ ਅੰਤ ਨਾ ਕੋਈ |
| ਕਥਨੁ ਅਪਾਰ ॥ | : ਬੇਅੰਤ ਨੇ ਕਹਿਣ (ਕਹਾਵਣ) ॥ |
| ਪ੍ਰੇਮ ਭਗਤਿ ਕੈ ਕਾਰਣੈ | : ਪ੍ਰੇਮਾ ਭਗਤੀ ਦੀ ਦਾਤ ਲਈ ਤੂੰ |
| ਕਹੁ | : ਬਿਨਤੀ ਕਰ (ਬਖਸ਼ੇ ਕਰਤਾਰ)। |
| ......... | : ਉਸ ਦੇ ਗੁਣਾਂ ਦੀ ਸਿਫਤ ਸਲਾਹ ਹੀ |
| ਰਵਿਦਾਸ ਚਮਾਰ ॥੩ ॥੧ ॥ | : ਕਹਿੰਦਾ ਰਹੁ, ਰਵਿਦਾਸ ਚਮਾਰ ॥ |

**ਪਦ-ਅਰਥ**

ਕੂਪੁ=ਖੂਹ। ਦਾਦਿਰਾ=ਡੱਡੂ। ਬਿਦੇਸੁ=ਪਰਦੇਸ। ਬੂਝ=ਸਮਝ। ਬਿਖਿਆ=ਜ਼ਹਿਰ (ਮਾਇਆ) ਜੋਗੀਸਰ=ਵੱਡੇ ਜੋਗੀ। ਕੈ ਕਾਰਣੈ=ਦੀ ਖਾਤਰ।

ਨੋਟ:-ਆਰਾ ਪਾਰ ਦਾ ਅਰਥ "ਸ਼ਬਦਾਰਥ ਗੁਰੂ ਗ੍ਰੰਥ ਸਾਹਿਬ" ਵਿੱਚ "ਚੰਗਾ ਮੰਦਾ" ਲਿਖਿਆ ਹੈ (ਸ਼੍ਰੋਮਣੀ ਕਮੇਟੀ ਪੋਥੀ ਪਹਿਲੀ।)

# ਉੜੀ ਬੈਰਾਗਣ ॥

| ਬਾਣੀ | ਅਰਥ |
|---|---|
| ਸਤਜੁਗਿ ਸਤੁ | : ਸਤਜੁਗ ਵਿੱਚ ਤਾਂ 'ਦਾਨ' ਸੀ ਉਤਮ |
| ਤੇਤਾ ਜਗੀ | : ਤ੍ਰੇਤੇ ਵਿੱਚ ਸੀ 'ਜਗ' ਪ੍ਰਧਾਨ। |
| ਦੁਆਪਰਿ | : (ਤੀਜੇ ਜੁਗ) ਦੁਆਪਰ ਦੇ ਵਿੱਚ |
| ਪੂਜਾਚਾਰ ॥ | : ਦਿਉਤਿਆਂ ਦੀ ਪੂਜਾ ਇਸ਼ਨਾਨ ॥ |
| ਤੀਨੌ ਜੁਗ | : ਤਿੰਨੇ ਜੁਗ (ਇਉਂ ਕਿਹਾ ਜਾਂਦਾ ਹੈ) |
| ਤੀਨੌ ਦਿੜੇ | : ਤਿੰਨ ਕਰਮਾਂ ਤੇ ਜ਼ੋਰ ਸੀ ਦਿੰਦੇ। |
| ਕਲਿ ਕੇਵਲ | : ਕਲਜੁਗ ਵਿੱਚ ਤਾਂ ਇਕੋ ਹੀ ਬੱਸ |
| ਨਾਮ ਅਧਾਰ ॥੧॥ | : "ਨਾਮ ਦਾ ਹੀ ਆਸਰਾ" ਕਹਿੰਦੇ ॥ |
| ................ | : ਐ ਪੰਡਤ, ਕਰ ਕਰਮਾਂ ਦੀ ਵੰਡ |
| ਪਾਰੁ ਕੈਸੇ ਪਾਇਬੋ ਰੇ ॥ | : ਹੋਵੇਗਾ ਕਿਵ ਪਾਰ ਉਤਾਰਾ। |
| ਮੋ ਸਉ ਕੋਊ | : ਕੋਈ ਬੰਦਾ ਵੀ ਮੈਨੂੰ ਇਹ ਗੱਲ |
| ਨ ਕਹੈ ਸਮਝਾਇ ॥ | : ਨਹੀਂ ਸਕਿਆ ਸਮਝਾਅ ਕੋਈ ਪਿਆਰਾ ॥ |
| ............. | : ਕਰਮ ਕਾਂਡੀ ਨੇ ਪੰਡਤ ਇਹ ਜੋ |
| ............. | : ਇੱਕ ਮੁਸ਼ਕਲ ਦਾ ਹੱਲ ਨਹੀਂ ਦੱਸਦੇ। |
| ਜਾ ਤੇ.......... | : ਜਿਸਦੇ ਨਾਲ ਇਹ ਰਹੇ ਨਾ ਝਗੜਾ |
| ਆਵਾ ਗਵਨੁ ਬਿਲਾਇ ॥੧॥ ਰਹਾਉ ॥ | : ਜਨਮ ਮਰਨ ਦਾ ਗੇੜਾ ਮੁੱਕ ਜਾਏ ॥ |
| ਬਹੁ ਬਿਧਿ | : ਕਈ ਢੰਗਾਂ ਨਾਲ ਸ਼ਾਸਤ੍ਰਾਂ ਨੇ |
| ਧਰਮ ਨਿਰੂਪੀਐ | : ਧਰਮਾਂ ਦੀ ਹੱਦ ਬੰਦੀ ਕੀਤੀ। |
| ਕਰਤਾ ਦੀਸੈ ਸਭ ਲੋਇ ॥ | : ਸਾਰਾ ਜੱਗ ਹੀ ਕਰਦਾ ਦਿੱਸਦਾ |
| ................ | : ਮਿਥੇ ਹੋਏ ਕਰਮਾਂ ਦੀ ਰੀਤੀ।" |
| ਕਵਨ ਕਰਮ ਤੇ | : (ਪਰ) ਕਿਹੜਾ ਐਸਾ ਕਰਮ ਕਰਨ ਤੇ |
| ਛੁਟੀਐ | : ਜਨਮ ਮਰਨ ਤੋਂ ਹੋਏ ਛੁਟਕਾਰਾ। |
| ਜਿਹ ਸਾਧੇ | : ਜਿਹੜਾ ਕਰਮ ਨਿਭਾਉਣ ਤੇ ਹੋਵੇ |
| ਸਭ ਸਿਧਿ ਹੋਇ ॥੨॥ | : ਜਨਮ ਮਨੋਰਥ ਪੂਰਾ ਸਾਰਾ ॥ |
| ਕਰਮ | : ਕਿਹੜੇ ਕਰਮ ਨੂੰ ਠਕਿ ਹੈ ਲਿਖਿਆ |
| ਅਕਰਮ ਬੀਚਾਰੀਐ | : ਵਰਜਿਆ ਕਿਹੜਾ ਕਰਮ ਕਰਨ ਤੇ। |
| ਸ਼ੰਕਾ | : ਇਹ ਸ਼ੰਕਾ ਤਾਂ ਹੋਰ ਵੀ ਵਧ ਗਈ |
| ਸੁਨਿ ਬੇਦ ਪੁਰਾਨੁ ॥ | : ਧਰਮ ਗ੍ਰੰਥ, ਪੁਰਾਣ ਸੁਣਨ ਤੇ ॥ |
| ਸੰਸਾ | : ਕਰਮ ਕਰਦਿਆਂ ਫਿਰ ਵੀ ਸੰਸਾ |

| | |
|---|---|
| ਸਦ ਹਿਰਦੈ ਬਸੈ | : ਦਿਲ ਵਿੱਚ ਬਣਿਆ ਰਹੇ ਹਮੇਸ਼। |
| ਕਉਨੁ | : ਕਿਹੜਾ ਕਰਮ ਕਰਨ ਤੇ ਦੱਸੋ |
| ਹਿਰੈ ਅਭਿਮਾਨੁ ॥੩॥ | : ਹੋਵੇ ਦੂਰ ਹੰਕਾਰ, ਕਲੇਸ॥ |
| ਬਾਹਰੁ | : ਉਪਰੋਂ ਉਪਰੋਂ ਦੇਹ ਨੂੰ ਜਿਹੜੇ |
| ਉਦਕਿ ਪਖਾਰੀਐ | : ਪਾਣੀ ਦੇ ਨਾਲ ਧੋਣ ਨੂੰ ਬਹਿੰਦੇ। |
| ................ | : ਇਉਂ ਤੀਰਥ ਇਸ਼ਨਾਨ ਕਰੇ ਵੀ |
| ਘਟਿ ਭੀਤਰਿ ਬਿਬਿਧਿ ਬਿਕਾਰ॥ | : ਦਿਲ ਵਿੱਚ ਕਈ ਵਿਕਾਰ ਨੇ ਰਹਿੰਦੇ॥ |
| ਸੁਧ | : (ਤੀਰਥ ਨ੍ਹਾਉਣ ਦੇ ਨਾਲ) ਪਵਿੱਤਰ |
| ਕਵਨ ਪਰ ਹੋਇਬੋ | : ਕੌਣ ਕਿਵੇਂ ਕੋਈ ਹੋ ਸਕਦਾ ਹੈ। |
| ਸੁਚ | : ਇਹ ਸੁਚਮ ਤਾਂ ਓਦਾਂ ਹੀ ਹੈ |
| ਕੁੰਚਰ ਬਿਧਿ ਬਿਉਹਾਰ ॥੪॥ | : ਹਾਥੀ ਜਿਵੇਂ ਨਹਾਉਂਦਾ ਹੈ॥ |
| .................. | : (ਪਹਿਲਾਂ ਪਾਣੀ ਵਿੱਚ ਨਹਾਵੇ |
| .................. | : ਬਾਹਰ ਜਦੋਂ ਉਹ ਆਉਂਦਾ ਹੈ। |
| .................. | : ਚੁੱਕ ਕੇ ਮਿੱਟੀ ਸਿਰ ਦੇ ਉਤੇ |
| .................. | : ਪਾ ਕੇ ਖੇਹ ਉਡਾਉਂਦਾ ਹੈ)॥ |
| ਰਵਿ ਪ੍ਰਗਾਸ | : ਸੂਰਜ ਚੜ੍ਹਨ ਦੇ ਨਾਲ ਨਾਲ ਹੀ |
| ਰਜਨੀ ਜਥਾਗਤਿ | : ਰਾਤ ਹਨੇਰਾ ਦੂਰ ਜਿਉਂ ਹੁੰਦਾ। |
| .................. | : ਸੂਰਜ ਮੂਹਰੇ ਟਿਕ ਨਹੀਂ ਸਕਦਾ |
| ਜਾਨਤ ਸਭ ਸੰਸਾਰ॥ | : ਕਦੇ ਹਨੇਰਾ, ਜੱਗ ਜਾਣਦਾ॥ |
| ਪਾਰਸ ਮਾਨੋ | : ਇਉਂ ਜਾਣੋ ਕਿ ਪਾਰਸ ਜਿਉਂ ਹੀ |
| ਤਾਂਬੋ ਛੁਏ | : ਤਾਂਬੇ ਦੇ ਨਾਲ ਛੂੰਹਦਾ ਹੈ। |
| ਕਨਕ ਹੋਤ | : ਤਾਂਬਾ ਸਿਉਨਾ ਹੋ ਜਾਵਣ ਵਿੱਚ |
| ਨਹੀਂ ਬਾਰ॥ | : ਦੇਰ ਨਾ ਰਤੀ ਲਗਾਉਂਦਾ ਹੈ॥ |
| ਪਰਮ ਪਰਸ | : ਪਾਰਸਾਂ ਵਿਚੋਂ ਵਧੀਆ ਪਾਰਸ |
| ਗੁਰੁ ਭੇਟੀਐ | : ਗੁਰੂ ਜੋ ਮਿਲਦਾ (ਰਸਤੇ ਤੇ)। |
| ਪੂਰਬ | : (ਪਰ) ਇਹ ਤਦ ਹੁੰਦਾ ਹੈ, ਪੂਰਬਲੇ ਜੇ |
| ਲਿਖਤ ਲਿਲਾਟ | : ਲੇਖ ਲਿਖੇ ਹੋਣ ਮੱਥੇ ਤੇ॥ |
| ਉਨਮਨ ਮਨ | : ਮਿਲਣ ਲਈ ਮਨ ਤਾਂਘੇ ਜੇਕਰ |
| ਮਨ ਹੀ ਮਿਲੇ | : ਸਤਗੁਰ ਮਨ ਵਿੱਚ ਹੀ ਮਿਲ ਜਾਏ। |
| ਛੁਟਕਤ | : ਖੁੱਲ੍ਹ ਜਾਂਦੇ ਨੇ (ਮਨ ਨੂੰ ਲੱਗੇ) |
| ਬਜਰ ਕਪਾਟ ॥੬॥ | : ਬਹੁਤ ਹੀ ਕਰੜੇ ਜਿਹੜੇ ਤਖਤੇ॥ |
| ਭਗਤਿ ਜੁਗਤਿ | : ਭਗਤੀ ਦੇ ਸਾਧਨ ਦੇ ਰਾਹੀਂ। |
| ਮਤਿ ਸਤਿ ਕਰੀ | : (ਜਿਸਨੇ) ਮਨ ਨੂੰ ਪੱਕਿਆਂ ਕੀਤਾ। |
| ਭ੍ਰਮ ਬੰਧਨ | : ਮਾਇਆ ਦੇ ਬੰਧਨ ਤੇ ਸ਼ੰਕੇ |

| | |
|---|---|
| ਕਾਟਿ ਬਿਕਾਰ ॥ | : ਅਤੇ ਵਿਕਾਰਾਂ ਨੂੰ ਕੱਟ ਲੀਤਾ ॥ |
| ਸੋਈ ਬਸਿ ਰਸਿ | : ਉਹੀ ਪ੍ਰਾਣੀ ਰਸ ਵਿੱਚ ਟਿਕ ਕੇ |
| ਮਨ ਮਿਲੇ | : ਗੁਰੂ ਨੂੰ ਮਨ ਵਿੱਚ ਹੀ ਮਿਲ ਲੈਂਦਾ। |
| ਗੁਨ ਨਿਰਗੁਣ | : ਤਿੰਨਾਂ ਗੁਣਾਂ ਤੋਂ ਵਖਰਾ ਹੈ ਜੋ |
| ਏਕ ਬਿਚਾਰ ॥੭॥ | : (ਉਸ) ਇੱਕ ਦੀ ਹੀ ਯਾਦ 'ਚ ਰਹਿੰਦਾ ॥ |
| ਅਨਿਕ ਜਤਨ | : ਹੋਰ ਬਥੇਰੇ ਉਪਰਾਲੇ, ਜੋ |
| ਨਿਗ੍ਰਹ ਕੀਏ | : ਮਨ ਰੋਕਣ ਦੇ ਕਰੀਏ ਭਾਈ। |
| ਟਾਰੀ ਨਾ ਟਰੈ | : ਟਾਲਣ ਤੇ ਵੀ ਟਲ ਨਹੀਂ ਸਕਦੀ |
| ਭ੍ਰਮ ਫਾਸ ॥ | : ਮਨ ਦੀ ਭਟਕਣ ਦੀ ਇਹ ਫਾਹੀ ॥ |
| ਪ੍ਰੇਮ ਭਗਤਿ | : ਪ੍ਰੇਮਾ ਭਗਤੀ ਮਨ ਦੇ ਅੰਦਰ |
| ਨਹੀਂ ਊਪਜੈ | : ਏਸ ਤਰ੍ਹਾਂ ਨਹੀਂ ਪੈਦਾ ਹੁੰਦੀ। |
| ਤਾ ਤੇ ਰਵਿਦਾਸ | : ਰਵਿਦਾਸ ਵਿਚਾਰਾ ਏਸੇ ਕਰਕੇ |
| ਉਦਾਸ ॥੮॥੧॥ | : ਹੈ ਬੇਚੈਨ (ਭਟਕਣਾ ਰਹਿੰਦੀ) ॥ |

**ਪਦ-ਅਰਥ**

ਸਤੁ=ਦਾਨ (ਸ਼ਾਸਤ੍ਰਾਂ ਦੀ ਵਿਧੀ ਅਨੁਸਾਰ ਕੀਤੇ ਹੋਏ ਦਾਨ ਆਦਿ ਕਰਮ) ਤੇਤਾ ਜਗੀ=ਤ੍ਰੇਤਾ ਜੁਗ ਜੁਗਾਂ ਵਿੱਚ (ਪ੍ਰਵਿਰਤ ਹੈ)। ਪਾਰ=ਸੰਸਾਰ ਦਾ ਪਾਰਲਾ ਕੰਢਾ। ਪਾਇਬੋ= ਪਾਉਗੇ। ਰੇ=ਹੇ ਭਾਈ, ਹੇ ਪੰਡਤ। ਬਿਲਾਇ-ਦੂਰ ਹੋ ਜਾਏ, ਮੁੱਕ ਜਾਏ। ਨਿਰੂਪਈਐ=ਹੱਦ ਬੰਦੀ ਕੀਤੀ ਹੈ; ਮਿਥੇ ਗਏ ਹਨ; ਨਿਰਣੇ ਕਰਕੇ ਦੱਸੇ ਹਨ। ਸਭ ਲੋਇ=ਸਾਰਾ ਜਗਤ। ਉਦਕਿ=ਪਾਣੀ ਨਾਲ। ਪਖਾਰੀਐ=ਧੋ ਦੇਈਏ। ਘਟ=ਹਿਰਦਾ। ਬਿਬਿਧਿ=ਕਈ ਵਿਧੀਆਂ ਦੇ, ਕਈ ਤਰ੍ਹਾਂ ਦੇ। ਕੁੰਚਰ=ਹਾਥੀ। ਬਿਉਹਾਰ=ਕੰਮ, ਵਿਉਹਾਰ। ਰਵਿ=ਸੂਰਜ। ਰਜਨੀ=ਰਾਤ। ਜਥਾ=ਜਿਵੇਂ। ਗਤਿ=ਦੂਰ ਹੋ ਜਾਂਦੀ ਹੈ। ਮਾਨੋ=ਇਉਂ ਜਾਣੋ। ਕਨਕ=ਸੋਨਾ। ਪਰਮ ਪਾਰਸ=ਪਾਰਸਾਂ ਵਿਚੋਂ ਵਧੀਆ ਪਾਰਸ। ਭੇਟੀਐ=ਮਿਲ ਜਾਏ। ਲਿਲਾਟ=ਮਥੇ ਉਤੇ। ਉਨਮਨ=ਤਾਂਘ ਭਰਿਆ। ਬਜਰ=ਕਰੜੇ, ਸਖਤ, ਪੱਕੇ। ਕਪਾਟ=ਦਰਵਾਜ਼ੇ ਦੇ ਤਖਤੇ, ਕਵਾੜ। ਜੁਗਤਿ=ਤਰੀਕਾ।

# ੴ ਸਤਿਗੁਰ ਪ੍ਰਸਾਦਿ
# ॥ ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ॥

| ਬਾਣੀ | ਅਰਥ |
|---|---|
| ਮ੍ਰਿਗ | : ਮਿਰਗ ਹੈ ਰਸੀਆ ਰਾਗ ਨਾਦ ਦਾ |
| ਮੀਨ | : ਮੱਛੀ ਮਰਦੀ ਜੀਭ ਦੇ ਚਸਕੇ। |
| ਭ੍ਰਿੰਗ | : ਭੌਰ ਹੈ ਭੁੱਖਾ ਖੁਸ਼ਬੋਆਂ ਦਾ। |
| ਪਤੰਗ | : ਭੰਬਟ ਮਰਦਾ ਲਾਟ ਦੇ ਉੱਤੇ। |
| ਕੁੰਚਰ, | : ਹਾਥੀ ਮਰਦਾ ਕਾਮ ਦੇ ਦੁੱਖੋਂ |
| ......... | : ਜ਼ਰਾ ਸੋਚ ਕੇ ਦੇਖ ਐ ਬੰਦੇ। |
| ਏਕ ਦੋਖ | : ਇੱਕ ਹੀ ਦੋਸ਼ ਦੇ ਹੁੰਦਿਆਂ ਦੇਖੋ |
| ਬਿਨਾਸ ॥ | : ਹੋ ਜਾਂਦੇ ਬਰਬਾਦ ਇਹ ਪੰਜੋ ॥ |
| ਪੰਚ ਦੋਖ | : ਜਿਸ ਵਿੱਚ ਪੰਜ ਦੋਸ਼ ਨੇ ਕੱਠੇ |
| ਅਸਾਧ ਜਾ ਮਹਿ | : ਹੈਨ ਵੀ ਸਾਰੇ ਲਾ ਇਲਾਜ। |
| ਤਾਂ ਕੀ | : ਪੰਜਾਂ ਦੋਸ਼ਾਂ ਵਾਲੇ ਦਾ ਫਿਰ |
| ਕੇਤਕ ਆਸ ॥੧॥ | : ਕਿਹੜੀ ਆਸ ਹੈ, ਸੰਵਰੇ ਕਾਜ ॥ |
| ਮਾਧੋ | : ਹੇ ਪਰਮੇਸ਼ਰ, ਬੰਦੇ ਨੂੰ ਤੂੰ |
| ਅਬਿਦਿਆ ਹਿਤ ਕੀਨ ॥ | : ਅਗਿਆਨ ਦੇ ਵੱਸ ਕਰ ਛੱਡਿਆ, (ਅੱਲਾ)। |
| ਬਿਬੇਕ ਦੀਪ | : ਸੋਚ ਵਿਚਾਰ ਦਾ ਦੀਵਾ (ਉਸਦਾ) |
| ਮਲੀਨ ॥੧॥ ਰਹਾਉ ॥ | : ਪੈ ਗਿਆ ਮਧਮ, ਹੋ ਗਿਆ ਮੈਲਾ ॥ |
| ਤ੍ਰਿਗਦ | : ਟੇਢੀਆਂ ਹੋ ਕੇ ਚੱਲਣ ਵਾਲੀਆਂ |
| ਜੋਨਿ | : (ਪਸ਼ੂਆਂ ਵਰਗੀਆਂ ਨੀਵੀਆਂ) ਜੂਨਾਂ। |
| ਅਚੇਤ | : ਜਿਨ੍ਹਾਂ ਨੂੰ ਕੋਈ ਸਮਝ ਨਹੀਂ ਹੈ |
| ਸੰਭਵ | : ਵਿਚਾਰ-ਹੀਣ ਨੇ ਉਹ ਹਸਤੀਆਂ ॥ |
| ਪੁੰਨ ਪਾਪ | : ਪੁੰਨ ਪਾਪ ਨੇ ਕਿਸਨੂੰ ਕਹਿੰਦੇ |
| ਅਸੋਚ ॥ | : ਐਸੀ ਕੋਈ ਸੋਚ ਨਹੀਂ ਰੱਖਦੇ। |
| ਮਾਨੁਖਾ ਅਵਤਾਰ | : ਮਾਨੁੱਖ ਦੀ ਇਹ ਜੂਨ ਹੈ (ਭਾਵੇਂ) |
| ਦੁਲਭ | : ਹੈ ਦੁਰਲੱਭ ਤੇ ਉਤਮ ਸਭ ਦੇ ॥ |
| ਤਿਹੀ | : ਐਸੀ ਉੱਤਮ ਜੂਨੀ ਵਿੱਚ ਵੀ |
| .......... | : ਕੈਸੀ ਸੰਗਤ ਵਿਚ ਹੈ ਪੈਂਦਾ। |
| .......... | : (ਕਾਮ, ਕ੍ਰੋਧ ਵਰਗਿਆਂ ਦੀ ਇਹ) |

| | |
|---|---|
| ਪੋਚ ॥੨॥ | : ਨੀਚ ਸੁਸਾਇਟੀ ਵਿੱਚ ਹੈ ਰਹਿੰਦਾ॥ |
| ਜੀਅ ਜੰਤ | : ਜੀਵ ਇਹ ਸਾਰੇ, ਸਣੇ ਆਦਮੀ |
| ਜਹਾ ਜਹਾ ਲਗੁ | : ਜਿੱਥੇ ਜਿਥੇ ਹੈਨ ਵਿਚਾਰੇ। |
| ਕਰਮ ਕੇ | : ਆਪਣੇ ਕੀਤੇ ਕਰਮਾਂ ਦੇ ਇਹ |
| ਬਸਿ ਜਾਇ॥ | : ਵੱਸ ਹੋ ਕੇ ਨੇ ਜੰਮਦੇ ਸਾਰੇ॥ |
| ਕਾਲ ਫਾਸ | : ਮੌਤ ਦੀ ਇਹ ਫਾਹੀ ਹੈ ਐਸੀ। |
| ਅਬਧ | : ਕੱਟੀ ਜਾਣ ਵਾਲੀ ਨਹੀਂ ਜਿਹੜੀ। |
| ਲਾਗੇ | : ਸਭ ਜੀਵਾਂ ਤੇ ਲੱਗੀ ਹੋਈ |
| ...... | : ਰੋਕਿਆਂ ਰੁਕ ਨਹੀਂ ਸਕਦੀ ਭੈੜੀ॥ |
| ....... | : ਰੋਕਣ ਦਾ ਜੇ, ਕੋਈ ਯਤਨ ਵੀ |
| ........... | : ਕਰਕੇ ਦੇਖ ਲਵੇ ਕੋਈ ਬੰਦਾ |
| ਕਛੁ ਨਾ ਚਲੇ | : ਕੁਝ ਵੀ ਉਸਦਾ ਵੱਸ ਨਾ ਚੱਲੇ |
| ਉਪਾਇ ॥੩॥ | : ਕੋਈ ਵੀ ਯਤਨ (ਕਬੂਲ ਨਹੀਂ ਪੈਂਦਾ)॥ |
| ਰਵਿਦਾਸ ਦਾਸ, ਉਦਾਸ | : ਐ ਰਵਿਦਾਸ ਵੈਰਾਗੀ ਸੇਵਕ |
| ਤਜੁ ਭ੍ਰਮੁ | : ਛੱਡ ਕੇ ਸਾਰਾ ਭਰਮ ਤੇ ਸੰਸਾ। |
| ਤਪਨ ਤਪੁ | : (ਇਕੋ ਇਕ) ਤਪੱਸਿਆ ਕਰ ਤੂੰ |
| ਗੁਰ ਗਿਆਨ॥ | : ਗੁਰ ਉਪਦੇਸ਼ ਦੀ ਅਸਲ ਤਪੱਸਿਆ॥ |
| ਭਗਤ ਜਨ ਭੈ ਹਰਨ | : ਭਗਤਾਂ ਦੇ ਡਰ ਦੂਰ ਤੂੰ ਕਰਦਾ |
| ........... | : ਮੈਂ ਵੀ ਮੰਗਦੈਂ ਬਖਸ਼ਸ਼ ਖਾਸ। |
| ਪਰਮਾਨੰਦ ਕਰਹੁ | : ਆਪਣੇ ਪਿਆਰ ਦਾ ਪਰਮ ਅਨੰਦ ਦੇਹ |
| ਨਿਦਾਨ ॥੪॥੧॥ | : ਆਖਰ (ਮੈਂ ਵੀ ਤੇਰਾ ਦਾਸ)॥ |

**ਪਦ-ਅਰਥ**

ਮ੍ਰਿਗ=ਹਰਨ। ਮੀਨ=ਮੱਛੀ। ਭ੍ਰਿੰਗ=ਭੌਰਾ। ਪਤੰਗ=ਭੰਬਟ। ਕੁੰਚਰ=ਹਾਥੀ। ਅਸਾਧ=ਜਿਨ੍ਹਾਂ ਦਾ ਕੋਈ ਇਲਾਜ ਨਹੀਂ; ਲਾ=ਇਲਾਜ (ਭਾਵ ਵੱਸ ਵਿੱਚ ਨਹੀਂ ਆ ਸਕਦੇ)। ਅਬਿਦਿਆ=ਅਗਿਆਨ। ਬਿਬੇਕ=ਗਲਤ ਸਹੀ ਦਾ ਨਿਰਨਾ ਕਰਨ ਦਾ ਗਿਆਲ। ਤ੍ਰਿਗਦ ਜੋਨਿ=ਉਹਨਾਂ ਜੂਨਾਂ ਦੇ ਜੀਵ ਜੋ ਵਿੰਗੇ ਹੋ ਕੇ ਤੁਰਦੇ ਹਨ, ਪਸ਼ੂ ਆਦਿਕ। ਅਚੇਤ=ਗਾਫਲ, ਵਿਚਾਰ ਹੀਣ। ਅਸੋਚ=ਸੋਚ-ਰਹਿਤ। ਪੋਚ=ਨੀਚ। ਜਾਇ=ਜਨਮ ਲੈਂਦੇ ਹਨ। ਅਬਧ=ਅ+ਬਧ, ਜੋ ਨਾਸ ਨਾ ਹੋ ਸਕੇ। ਉਪਾਇ=ਹੀਲਾ, ਯਤਨ। ਨਿਦਾਨ=ਆਖਰ। ਉਦਾਸ=ਵਿਕਾਰਾਂ ਤੋਂ ਉਪਰਾਮ; ਵੈਰਾਗੀ।

ਨੋਟ:-ਮੀਨ (ਮੱਛੀ) ਜੀਭ ਦੇ ਚਸਕੇ ਦੇ ਕਾਰਨ ਕੁੰਡੀ ਵਿੱਚ ਫਸਦੀ ਹੈ ਤੇ ਮਾਰੀ ਜਾਂਦੀ ਹੈ, ਪ੍ਰੋ: ਸਾਹਿਬ ਸਿੰਘ ਇਸਦੇ ਅਰਥ ਇਹ ਹੀ ਕਰਦੇ ਹਨ, ਜੋ ਕਾਫੀ ਢੁਕਵੇਂ ਤੇ ਠੀਕ ਹਨ ਪ੍ਰੰਤੂ ਸ਼ਰੋਮਣੀ ਕਮੇਟੀ ਵਲੋਂ ਛਪਾਏ ਟੀਕੇ (ਪੋਥੀ ਦੂਜੀ) ਅਨੁਸਾਰ ਮੱਛੀ ਨੂੰ ਪਾਣੀ ਦਾ ਰਸ ਇੱਕ ਔਗੁਣ ਮੰਨਿਆ ਹੈ।

## ॥ ਆਸਾ ॥

| ਬਾਣੀ | ਅਰਥ |
|---|---|
| ਸੰਤ ਤੁਝੀ ਤਨੁ | : ਸੰਤ ਭਗਤ ਸਭ ਰੂਪ ਨੇ ਤੇਰਾ |
| ਸੰਗਤਿ ਪ੍ਰਾਣ ॥ | : ਸਤ ਸੰਗਤ ਹੈ ਤੇਰੀ ਜਾਨ। |
| ਸਤਿਗੁਰ ਗਿਆਨ | : ਸਤਿਗੁਰ ਦੀ ਮੱਤ ਲੈ ਕੇ ਬੰਦਾ |
| ਜਾਨੈ ਸੰਤ ਦੇਵਾ ਦੇਵ ॥੧॥ | : ਜਾਣੇ ਸੰਤ ਨੂੰ, ਹੇ ਭਗਵਾਨ ॥ |
| ਸੰਤ ਚੀ ਸੰਗਤ | : ਸੰਤਾਂ ਦੀ ਮੈਂ ਸੰਗਤ ਮੰਗਦੈਂ |
| ਸੰਤ ਕਥਾ ਰਸੁ | : ਸੰਤਾਂ ਨਾਲ ਪਿਆਰ ਕਰਾਂ ਮੈਂ |
| ਸੰਤ ਪ੍ਰੇਮ | : ਸੰਤ ਕਥਾ ਦੇ ਰਸ ਵੀ ਬਖ਼ਸ਼ੋ |
| ਮਾਝੈ ਦੀਜੈ, ਦੇਵਾਦੇਵ ॥੧॥ ਰਹਾਉ ॥ | : (ਇਹੋ ਦਾਤ) ਮੈਨੂੰ ਦਿਉ ਹੇ ਪਰਭੋ ॥ |
| ਸੰਤ ਆਚਰਣ | : ਸੰਤਾਂ ਦੀ ਮੈਨੂੰ ਕਰਨੀ ਬਖ਼ਸ਼ੋ |
| ਸੰਤ ਚੋ ਮਾਰਗ | : ਸੰਤਾਂ ਵਾਲਾ ਰਾਹ ਅਪਣਾਵਾਂ। |
| ਸੰਤ ਚ ਓਲ੍ਗ | : ਸੰਤਾਂ ਦੇ ਨੇ ਸੇਵਕ ਜਿਹੜੇ |
| ਓਲਗਣੀ ॥੨॥ | : ਉਨ੍ਹਾਂ ਦੀ ਮੈਂ ਸੇਵ ਕਮਾਵਾਂ ॥ |
| ਅਉਰ ਇਕ ਮਾਗਉ | : ਇਕ ਦਾਤ ਮੈਂ ਹੋਰ ਵੀ ਮੰਗਦੈਂ |
| ਭਗਤਿ | : ਦੇਵੋ ਮੈਨੂੰ ਆਪਣੀ ਭਗਤੀ। |
| ਚਿੰਤਾਮਣਿ | : ਮਨ-ਚਿੰਦਿਆ ਫਲ ਦੇਵਣ ਵਾਲੀ |
| ........... | : ਮਣੀ ਹੈ ਜਿਹੜੀ (ਜੋ ਹੈ ਸ਼ਕਤੀ) ॥ |
| ਜਣੀ ਲਖਾਵਹੁ | : (ਹੇ ਦਾਤਾ ਮੈਨੂੰ) ਨਾ ਹੀ ਦਖਾਵੋ |
| ਅਸੰਤ ਪਾਪੀ ਸਣਿ ॥੩॥ | : ਦਰਸ਼ਨ ਪਾਪੀਆਂ ਦੁਸ਼ਟਾਂ ਦੇ। |
| ................. | : (ਸੰਤ ਦਾ ਭੇਖ ਬਣਾ ਕੇ ਜਿਹੜੇ |
| ................. | : ਕਰਦੇ ਕੰਮ ਭ੍ਰਿਸ਼ਟਾਂ ਦੇ) ॥ |
| ਰਵਿਦਾਸ ਭਣੈ, ਜੋ ਜਾਣੈ | : ਰਵਿਦਾਸ ਕਹੇ ਜੋ ਜਾਣ ਲਵੇ ਇਹ |
| ਸੋ ਜਾਣੁ ॥ | : ਉਹੀਓ ਅਸਲ ਸਿਆਣਾ ਹੈ। |
| ਸੰਤ ਅਨੰਤਹਿ | : (ਕਿ) ਸੰਤਾਂ ਅਤੇ ਬਿਅੰਤ ਪ੍ਰਭੂ ਵਿੱਚ |
| ਅੰਤਰੁ ਨਾਹੀ ॥੪॥ | : ਵਿਥ ਨਹੀਂ, (ਇਕ ਟਿਕਾਣਾ ਹੈ) |

**ਪਦ-ਅਰਥ**

ਤੁਝੀ=ਤੇਰਾ ਹੀ। ਜਾਨੈ=ਪਛਾਣ ਲੈਂਦਾ ਹੈ। ਦੇਵਾ ਦੇਵ=ਹੇ ਦੇਵਤਿਆਂ ਦੇ ਦੇਵਤੇ; ਭਗਵਾਨ। ਚੀ=ਦੀ। ਮਾਝੈ=ਮੈਨੂੰ। ਦੀਜੈ=ਦੇਉ। ਚੋ=ਦਾ। ਓਲਗ=ਦਾਸ। ਓਲਗਣੀ=ਸੇਵਾ। ਚਿੰਤਾਮਣੀ=ਮਨ=ਚਿੰਦੇ ਫਲ, ਦੇਣ ਵਾਲੀ ਮਣੀ। ਜਣੀ=ਨਾ। ਜਣੀ ਲਖਾਵਹੁ=ਨਾ ਹੀ ਦਿਖਾਵੋ। ਭਣੈ=ਆਖਦਾ ਹੈ। ਜਾਣੂ=ਸਿਆਣਾ।

**ਨੋਟ**:-ਸ਼੍ਰੋਮਣੀ ਕਮੇਟੀ ਵੱਲੋਂ ਛਪੇ ਸ਼ਬਦਾਰਥ ਪੋਥੀ ਦੂਜੀ ਵਿੱਚ 'ਓਲਗ' ਦਾ ਅਰਥ 'ਜੂਠ' ਲਿਖਿਆ ਹੈ। ਮਰਹਟੀ ਵਿੱਚ ਉਗਲੀ ਚੀਜ਼ ਨੂੰ (ਯਾਨੀ ਜੂਠ) ਨੂੰ ਓਲਗ ਕਹਿੰਦੇ ਹਨ। ਇਥੇ ਓਲਗ (ਜੂਠ ਮਾਂਜਣ ਵਾਲੇ) ਦੀ ਓਲਗਣੀ (ਜੂਠ ਮਾਂਜਣੀ) ਭਾਵ ਹੈ। ਓਲਗ ਜੂਠ ਮਾਂਜਣ ਵਾਲਾ ਕੰਮੀ। ਓਲਗ-ਓਲਗਣੀ ਕੰਮੀਆਂ ਦਾ ਕੰਮੀ।

# || ਆਸਾ ||

| ਬਾਣੀ | ਅਰਥ |
| --- | --- |
| ਤੁਮ ਚੰਦਨ | : ਤੂੰ (ਮਾਧੋ) ਚੰਦਨ ਦਾ ਬੂਟਾ |
| ਹਮ ਇਰੰਡ ਬਾਪੁਰੇ | : ਮੈਂ ਹਾਂ ਇੱਕ ਹਰਿੰਡ ਨਿਮਾਣਾ। |
| ਸੰਗਿ ਤੁਮਾਰੇ | : ਤੇਰੀ ਸੰਗਤ ਦੇ ਵਿੱਚ ਦਾਤਾ |
| ਬਾਸਾ ॥ | : ਰਹਿਣ ਲਈ ਮਿਲ ਗਇਆ ਟਿਕਾਣਾ॥ |
| ਨੀਚ ਰੂਖ ਤੇ | : ਮੈਂ ਨੀਵੇਂ ਤੇ ਕੌੜੇ ਰੁੱਖ ਤੋਂ |
| ਊਚ ਭਏ ਹੈ | : ਤੇਰੇ ਸੰਗ ਵਿੱਚ ਹੋ ਗਿਆ ਉੱਚਾ। |
| ਗੰਧ ਸੁਗੰਧ | : ਮਿੱਠੀ ਖੁਸ਼ਬੋ ਮੇਰੇ ਵਿੱਚ ਵੀ |
| ਨਿਵਾਸਾ ॥੧॥ | : ਵਸ ਗਈ (ਤੇ) ਮੈਂ ਹੋ ਗਿਆ ਸੁੱਚਾ॥ |
| ਮਾਧਉ ਸਤਿ ਸੰਗਤਿ | : ਹੇ ਮਾਧੋ ਤੇਰੀ ਸਤ ਸੰਗਤ ਦਾ |
| ਸਰਨਿ ਤੁਮ੍ਾਰੀ ॥ | : ਹੁਣ ਮੈਂ ਓਟ ਆਸਰਾ ਲਿੱਤਾ। |
| ਹਮ ਅਉਗਨ | : ਮੈਂ ਹਾਂ ਮੰਦੇ ਕਰਮਾਂ ਵਾਲਾ |
| ਤੁਮ੍ ਉਪਕਾਰੀ ॥੧॥ ਰਹਾਉ ॥ | : ਤੂੰ ਪਰਉਪਕਾਰੀ ਮਿਹਰਾਂ ਦੇ ਦਾਤਾ॥ |
| ਤੁਮ ਮਖਤੂਲ | : ਤੂੰ ਹੈਂ ਰੇਸ਼ਮ ਵਰਗਾ ਸੋਹਣਾ |
| ਸੁਪੇਦ ਸਪੀਅਲ | : ਰੇਸ਼ਮ ਹੈਂ ਤੂੰ ਚਿੱਟਾ ਪੀਲਾ |
| ਹਮ ਬਪੁਰੇ | : ਮੈਂ ਗਰੀਬ ਨਿਮਾਣਾ ਜਿਹਾ ਹਾਂ। |
| ਜਸ ਕੀਰਾ ॥ | : ਜਿਉਂ ਹੁੰਦਾ ਰੇਸ਼ਮ ਦਾ ਕੀੜਾ॥ |
| ਸਤ ਸੰਗਤਿ | : ਮਿਹਰ ਕਰੋ ਮੈਂ ਸਤਸੰਗਤ ਵਿੱਚ |
| ਮਿਲਿ ਰਹੀਐ ਮਾਧਉ। | : ਹੇ ਮਾਧੋ ਮੈਂ ਇਉਂ ਜੁੜ ਜਾਵਾਂ |
| ਜੈਸੇ ਮਧੁਮ | : ਜਿਉਂ ਮਾਖੋ ਦੀਆਂ ਮੱਖੀਆਂ, ਦਾਤਾ |
| ਮਖੀਰਾ ॥੨॥ | : ਸ਼ਹਿਦ ਦੇ ਛੱਤੇ ਦੇ ਨਾਲ ਜੁੜੀਆਂ॥ |
| ............. | : (ਲੋਕਾਂ ਦੀਆਂ ਨਜ਼ਰਾਂ ਵਿੱਚ ਮੇਰੀ) |
| ਜਾਤੀ ਓਛਾ, ਪਾਤੀ ਓਛਾ | : ਜਾਤ ਵੀ ਨੀਵੀਂ, ਨੀਵੀਂ ਕੁਲ ਹੈ। |
| ਓਛਾ ਜਨਮੁ ਹਮਾਰਾ ॥ | : ਮੈਂ ਤਾਂ ਜਨਮੋਂ ਹੀ ਹਾਂ ਨੀਵਾਂ |
| ................ | : ਪਤਾ ਨਹੀਂ ਕੀ ਹੋਈ ਭੁੱਲ ਹੈ) |

| | |
|---|---|
| ਰਾਜਾ ਰਾਮ ਕੀ | : (ਭੁੱਲ ਇਹੋ ਮੈਂ ਰਾਮ ਰਾਇ ਦੀ |
| ਸੇਵ ਨ ਕੀਨੀ | : ਪਿਛਲੇ ਜਨਮ) ਨਾ ਕੀਤੀ ਭਗਤੀ। |
| ਕਹਿ ਰਵਿਦਾਸ | : ਹੁਣ ਵੀ ਜੇ, ਰਵਿਦਾਸ ਨਾ ਕੀਤੀ |
| ਚਮਾਰਾ ॥੩॥੩॥ | : ਰਹੇਗੀ ਫਿਰ ਚਮਿਆਰ ਦੀ ਹਸਤੀ॥ |

**ਪਦ-ਅਰਥ**

ਬਾਪੁਰੇ=ਨਿਮਾਣਾ। ਬਾਸਾ=ਵਾਸ। ਰੂਖ=ਰੁੱਖ। ਮਾਧਉ=ਲਛਮੀ ਦਾ ਪਤੀ, ਭਾਵ ਪਰਮੇਸ਼ਰ (ਮਾਧੋ-ਕ੍ਰਿਸ਼ਨ ਜੀ ਦਾ ਨਾਮ) ਮਖਤੂਲ=ਰੇਸ਼ਮ। ਸੁਪੇਦ=ਚਿੱਟਾ। ਸਪੀਅਲ=ਪੀਲਾ। ਜਸ=ਜਿਵੇਂ। ਮਧੁਪ=ਸ਼ਹਿਦ ਦੀ ਮੱਖੀ। ਮਖੀਰ=ਸ਼ਹਿਦ ਦਾ ਛੱਤਾ। ਓਛਾ=ਨੀਵਾਂ। ਪਾਤੀ=ਕੁਲ।

## ॥ ਆਸਾ ॥

| ਬਾਣੀ | ਅਰਥ |
|---|---|
| ਕਹਾ ਭਇਓ | : ਪਰਵਾਹ ਨਹੀਂ ਹੈ: ਕੀ ਹੋ ਜੂ ਗਾ |
| ਜਉ ਤਨੁ ਭਇਓ ਛਿਨੁ ਛਿਨੁ ॥ | : ਦੇਹ ਵੀ ਜੇਕਰ ਹੋ ਜੇ ਨਾਸ। |
| ਪ੍ਰੇਮੁ ਜਾਇ ਤਉ ਡਰਪੈ | : ਪਿਆਰ ਜੇ ਟੁਟ ਜਾਏ, ਤਦ ਡਰਦਾ ਹੈ |
| ਤੇਰੋ ਜਨੁ ॥੧॥ | : ਭਗਤ ਤੇਰਾ (ਹੋ ਜਾਇ ਉਦਾਸ)॥ |
| ਤੁਝਹਿ ਚਰਨ | : ਚਰਨ ਤੇਰੇ ਹੇ ਰਾਮਈਆ |
| ਅਰਬਿੰਦ | : ਕੰਵਲ ਫੁੱਲ ਜਿਹੇ ਸੋਹਣੇ, ਰਾਇਆ। |
| ਭਵਨ | : ਮਨ ਮੇਰੇ ਨੇ ਤਿਰੇ ਚਰਨਾਂ ਨੂੰ॥ |
| ਮਨੁ ॥ | : ਅਪਣੇ ਰਹਿਣ ਲਈ ਥਾਂ ਬਣਾਇਆ |
| ......... | : (ਤੇਰੇ ਚਰਨਾਂ ਦੇ ਕੰਵਲਾਂ ਵਿਚੋਂ) |
| ਪਾਨ ਕਰਤ ਪਾਇਓ | : (ਨਾਮ-ਰਸਾ ਮੈਂ) ਪੀ ਪੀ ਲੱਭਿਆ। |
| ਪਾਇਓ ਰਾਮਈਆ | : ਲਭ ਲਿਆ ਮੈਂ ਤੇਰਾ ਰਾਮਾ |
| ਧਨੁ ॥੧॥ ਰਹਾਉ ॥ | : ਨਾਮ ਧਨ (ਮੈਂ ਕੀ ਕੀ ਲੱਭਿਆ)॥ |
| ਸੰਪਤਿ | : ਬਹੁਤੀ ਦੌਲਤ, ਸੁਖ ਦੇ ਸਾਧਨ |
| ਬਿਪਤਿ | : ਜਾਂ ਫਿਰ ਹੋਵੇ ਦੁਖ ਮੁਸੀਬਤ |
| ਪਟਲ ਮਾਇਆ ਧਨੁ ॥ | : ਇਹ ਸਭ ਮਾਇਆ ਦੇ ਨੇ ਪਰਦੇ |
| .................... | (ਬੰਦੇ ਦੀ ਢਕ ਰੱਖਦੇ ਮੱਤ)॥ |
| ਤਾ ਮਹਿ | : ਇਨ੍ਹਾਂ ਪਰਦਿਆਂ ਵਿੱਚ ਪਰੰਤੂ |
| ਮਗਨ ਹੋਤ ਨ | : ਮੈਂ ਹੁਣ ਕਦੇ ਵੀ ਨਹੀਓਂ ਫਸਦਾ। |
| ਤੇਰੋ ਜਨੁ ॥੨॥ | : (ਕਿਉਂਕਿ) ਮੈਂ ਹਾਂ ਸੇਵਕ ਤੇਰਾ |
| ........... | ਇਸ ਲਈ ਐਸਾ ਹੋ ਨਹੀਂ ਸਕਦਾ॥ |
| ਪ੍ਰੇਮ ਕੀ ਜੇਵਰੀ | : ਤੇਰੇ ਪਿਆਰ ਦੀ ਡੋਰੀ ਦੇ ਵਿੱਚ |

| | |
|---|---|
| ਬਾਧਿਓ ਤੇਰੇ ਜਨ ॥ | : ਬੱਧਾ ਹਾਂ ਮੈਂ, ਤੇਰਾ ਬਰਦਾ। |
| ਕੰਹਿ ਰਵਿਦਾਸ | : ਕਹਿੰਦਾ ਹੈ ਰਵਿਦਾਸ ਇਸ ਤਰ੍ਹਾਂ |
| ਛੂਟਿਬੋ ਕਵਨ ਗੁਨ ॥੩॥੪॥ | : ਇਸ ਤੋਂ ਛੁੱਟਣ ਦਾ ਕੀ ਫਾਇਦਾ॥ |

**ਪਦ-ਅਰਥ**

ਕਹਾ ਭਾਇਓ=ਕੀ ਹੋਵੇਗਾ; ਪਰਵਾਹ ਨਹੀਂ। ਛਿਨੁ ਛਿਨੁ=ਟੋਟੇ ਟੋਟੇ। ਤੁਝਹਿ=ਤੇਰੇ। ਅਰਬਿੰਦ=ਕੰਵਲ ਫੁੱਲ। ਚਰਨ ਅਰਬਿੰਦ=ਕਉਲ ਫੁਲਾਂ ਵਰਗੇ ਸੁਹਣੇ ਚਰਨ। ਪਾਇਓ=ਲੱਭਿਆ। ਸੰਪਤਿ=ਧਨ। ਪਟਲ=ਪਰਦੇ। ਜੇਵਰੀ=ਰੱਸੀ। ਛੂਟਿਬੋ=ਖਲਾਸੀ। ਕਵਨ ਗੁਣ=ਕੀ ਲਾਭ। (ਤੇਰੇ ਪ੍ਰੇਮ ਦੀ ਰੱਸੀ 'ਚੋਂ ਨਿਕਲਣ ਨੂੰ ਮੇਰਾ ਜੀਅ ਨਹੀਂ ਕਰਦਾ)

# ॥ ਆਸਾ ॥

| ਬਾਣੀ | ਅਰਥ |
|---|---|
| ਹਰਿ ਹਰਿ, ਹਰਿ ਹਰਿ | : ਹਰੀ ਹਰ ਹਰੀ ਹਰ ਜਪਦੇ ਜਪਦੇ |
| ਹਰਿ ਹਰਿ ਹਰੇ ॥ | : ਸੁਆਸ ਸੁਆਸ ਜੋ ਨਾਮ ਸਿਮਰਦੇ। |
| ਹਰਿ ਸਿਮਰਤ, ਜਨ ਗਏ | : ਉਹ ਜਨ, ਤਰ ਕੇ, ਭਵ ਸਾਗਰ ਤੋਂ |
| ਨਿਸਤਰਿ ਤਰੇ ॥੧॥ ਰਹਾਉ ॥ | : ਚੰਗੀ ਤਰ੍ਹਾਂ, ਤਰ, ਪਾਰ ਉਤਰਦੇ ॥ |
| ਹਰਿ ਕੇ ਨਾਮ | : ਨਾਮ ਹਰੀ ਦਾ ਸਿਮਰ ਸਿਮਰ ਕੇ |
| ਕਬੀਰ ਉਜਾਗਰ ॥ | : ਉਘਾ ਭਗਤ ਕਬੀਰ ਹੋ ਗਿਆ। |
| ਜਨਮ ਜਨਮ ਕੇ | : ਜਨਮਾਂ ਜਨਮਾਂ ਦੇ ਕਰਮਾਂ ਦਾ |
| ਕਾਟੇ ਕਾਗਰ ॥੧॥ | : ਲੇਖਾ ਉਸਦਾ ਸਭ ਨਿਬੜਿਆ ॥ |
| ਨਿਮਤ | : ਹਰੀ ਨਾਮ ਦੇ ਸਿਮਰਨ ਕਾਰਨ |
| ਨਾਮਦੇਉ ਦੂਧੁ ॥ | : ਨਾਮ ਦੇਵ ਨੇ ਦੁੱਧ ਲਿਆ ਕੇ। |
| ............. | : ਗੋਬਿੰਦ ਰਾਇ ਦੇ ਅੱਗੇ ਰੱਖਿਆ |
| ਪੀਆਇਆ ॥ | : ਛੱਡਿਆ ਉਸਨੂੰ ਦੁੱਧ ਪਿਆ ਕੇ ॥ |
| ਤਉ | : ਏਨੀ ਸ਼ਰਧਾ ਨਾਲ ਭਗਤ ਨੇ |
| ......... | ਹਰੀ ਦਾ ਐਸਾ ਨਾਮ ਧਿਆਇਆ। |
| ਜਗ ਜਨਮ ਸੰਕਟ | : ਜੱਗ ਦੇ ਜਨਮਾਂ ਦੇ ਕਸ਼ਟਾਂ ਵਿੱਚ |
| ਨਹੀਂ ਆਇਆ ॥੨॥ | : ਫੇਰ ਨਹੀਂ ਮੁੜ ਮੁੜ ਕੇ ਆਇਆ ॥ |
| ਜਨ | : ਏਦਾਂ ਹੀ ਇਹ ਦਾਸ ਹਰੀ ਦਾ |
| ਰਵਿਦਾਸ | : ਰਵਿਦਾਸ ਪ੍ਰਭੂ ਨੂੰ ਧਿਆਵਣ ਲੱਗਿਆ |
| ............. | ਐਸੀ ਉਸਤੇ ਬਖਸ਼ਸ਼ ਹੋਈ |
| ਰਾਮ ਰੰਗ ਰਾਤਾ ॥ | : ਪ੍ਰਭੂ ਪ੍ਰੇਮ ਵਿੱਚ ਗਿਆ ਉਹ ਰੰਗਿਆ ॥ |
| ਇਉ | : ਏਸ ਤਰ੍ਹਾਂ ਦੀ ਭਗਤੀ ਕਰਕੇ |
| ਗੁਰ ਪ੍ਰਸਾਦਿ | : ਸਤ ਗੁਰੂ ਦੀ ਮਿਹਰ ਦੇ ਸਦਕਾ। |
| ਨਰਕ | : ਨਰਕਾਂ ਵਿੱਚ ਰਵਦਾਸ ਭਗਤ ਵੀ |
| ਨਹੀਂ ਜਾਤਾ ॥੩॥੫॥ | : ਨਹੀਂ ਜਾਵੇਗਾ (ਬਚ ਹੈ ਸਕਦਾ) ॥ |

**ਪਦ-ਅਰਥ**

ਨਿਸਤਰਿ=ਚੰਗੀ ਤਰ੍ਹਾਂ ਤਰ ਕੇ। ਨਿਮਤ=ਦੈ ਕਾਰਨ। ਰਾਮ ਰੰਗ=ਪ੍ਰੰਭੂ ਦੇ ਪਿਆਰ ਵਿੱਚ।

## || ਆਸਾ ||

| ਬਾਣੀ | ਅਰਥ |
| --- | --- |
| ............. | : ਹੈ ਕੀ ਇਸ ਬੰਦੇ ਦੀ ਹਸਤੀ |
| ਮਾਟੀ ਕੋ ਪੁਤਰਾ | : ਹੈ ਤਾਂ ਮਿੱਟੀ ਦਾ ਇੱਕ ਪੁਤਲਾ। |
| .................. | (ਸਚ ਮੁੱਚ ਵੇਖ ਕੇ ਹਾਸੀ ਆਵੇ) |
| ਕੈਸੇ ਨਚਤੁ ਹੈ ॥ | : ਫਿਰਦਾ ਕਿਵੇਂ ਹੈ ਨਚਦਾ ਟੱਪਦਾ ॥ |
| ............... | ਮਾਇਆ ਵਿੱਚ ਇਹ ਪਾਗਲ ਹੋਇਆ |
| ਦੇਖੈ ਦੇਖੈ, ਸੁਨੈ | : ਮਾਇਆ ਹੀ ਵਿਹੰਦਾ, ਮਾਇਆ ਸੁਣਦੈ। |
| ਬੋਲੈ | : ਮਾਇਆ ਦੀਆਂ ਹੀ ਗੱਲਾਂ ਕਰਦਾ |
| ਦਉਰਿਓ ਫਿਰਤੁ ਹੈ ॥੧॥ ਰਹਾਉ ॥ | : ਮਾਇਆ ਖਾਤਰ ਭੱਜਿਆ ਹੀ ਫਿਰਦਾ ॥ |
| ਜਬ ਕਛੁ | : ਜਦੋਂ ਕਦੇ ਥੋੜ੍ਹਾ ਜਿਹਾ ਧਨ ਵੀ |
| ਪਾਵੈ | : ਕਰ ਲੈਂਦਾ ਹੈ ਕਿਤੋਂ ਪ੍ਰਾਪਤ। |
| ਤਬ | : ਫਿਰ (ਬਸ ਪੁਛੋ ਹੀ ਨਾ ਕਿੰਨਾ) |
| ਗਰਬੁ ਕਰਤੁ ਹੈ ॥ | : ਕਰ ਹੰਕਾਰ ਵਿਖਾਵੇ ਤਾਕਤ ॥ |
| ਮਾਇਆ | : ਆਉਣੀ ਜਾਣੀ, ਠਗਣੀ ਮਾਇਆ |
| ਗਈ | : ਜੇ ਕਿਧਰੇ ਹੱਥੋਂ ਚਲੀ ਜਾਵੇ। |
| ਤਬ | : ਹਾਲ ਹੁੰਦੈ ਫਿਰ ਦੇਖਣ ਵਾਲਾ |
| ਰੋਵਨ ਲਗਤੁ ਹੈ ॥੧॥ | : ਬਹਿ ਬਹਿ ਰੋਵੇ ਤੇ ਕੁਰਲਾਵੇ ॥ |
| ਮਨ ਬਚ | : ਮਨ ਦੇ ਰਾਹੀਂ, ਬੋਲਾਂ ਰਾਹੀਂ |
| ਕ੍ਰਮ | : ਗੱਲ ਕੀ, ਸਾਰੀਆਂ ਹੀ ਕਰਤੂਤਾਂ। |
| ਰਸ ਕਸਹਿ | : ਸੁਆਦ ਲੈਣ ਵਾਲੀਆਂ ਕਰਦਾ |
| ਲੁਭਾਨਾ ॥ | : ਫਸਿਆ ਰਹਿੰਦਾ ਸਾਰੀ ਉਮਰਾਂ ॥ |
| ............ | ਇਹ ਮਾਟੀ ਦਾ ਪੁਤਲਾ ਆਖਰ |
| ਬਿਨਸਿ ਗਇਆ | : ਨਾਸ ਤਾਂ ਇਕ ਦਿਨ ਹੋ ਹੀ ਜਾਵੇ। |
| ਜਾਇ ਕਹੂੰ | : (ਮਰਨ ਬਾਦ) ਇਹ ਕਿਥੇ ਜਾਊ |
| ਸਮਾਨਾ ॥੨॥ | : (ਨਰਕਾਂ ਵਿੱਚ ਹੀ) ਜਾ ਸਮਾਵੇ ॥ |

| | |
|---|---|
| ਕਹਿ ਰਵਿਦਾਸ | : (ਸੁਣੋ) ਭਗਤ ਰਵਿਦਾਸ (ਕੀ) ਕਹਿੰਦਾ |
| ਬਾਜੀ ਜਗੁ ਭਾਈ ॥ | : ਜੱਗਤ ਤਮਾਸ਼ਾ ਹੈ ਇਹ ਭਾਈ। |
| ਬਾਜੀਗਰ | : ਉਹ ਬਾਜੀਗਰ (ਇਹ) ਬਾਜੀ ਪਾਵੇ |
| ........... | ਜਿਸਨੇ ਸਾਰੀ ਖੇਡ ਰਚਾਈ ॥ |
| ............ | ਜੱਗ ਦੀ ਝੂਠੀ ਮਾਇਆ ਛੱਡ ਕੇ |
| ਸਉ | : ਰਚਨਹਾਰ ਨਾਲ ਯਾਰੀ ਪਾਈ। |
| ........... | : ਹਾਸੋ ਹੀਣੇ ਨਾਚ ਤੋਂ ਬਚਿਆ |
| ਮੋਹਿ ਪ੍ਰੀਤਿ ਬਨਿ ਆਈ ॥੩॥੬॥ | : ਸੱਚੇ ਨਾਲ ਮੈਂ ਪ੍ਰੀਤ ਲਗਾਈ ॥ |

**ਪਦ-ਅਰਥ**

ਪੁਤਰਾ=ਪੁਤਲਾ। ਗਰਬ=ਅਹੰਕਾਰ। ਗਈ=ਗੁਆਚ ਜਾਣ ਤੇ। ਬਚ=ਬਚਨ। ਰਸ-ਕਸਹਿ=ਚਸਕਿਆਂ ਵਿੱਚ; ਸੁਆਦਾਂ ਵਿੱਚ। ਲੁਭਾਨਾ=ਮਸਤ; ਫਸਿਆ ਰਹਿੰਦਾ ਹੈ। ਬਿਨਸ ਗਇਆ=ਨਾਸ ਹੋ ਗਿਆ।

# ੧ੳ ਸਤਿਗੁਰ ਪ੍ਰਸਾਦਿ
# ॥ ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩ ॥

| ਬਾਣੀ | ਅਰਥ |
|---|---|
| ........... | : ਕਿਵੇਂ ਕਰਾਂ ਤੇਰੀ ਪੂਜਾ ਠਾਕਰ |
| ........... | : ਕਿਹੜੀ ਚੀਜ਼ ਦੀ ਭੇਟ ਚੜ੍ਹਾਵਾਂ। |
| ........... | : ਸਭ ਕੁਝ ਹੀ ਮੈਨੂੰ ਜੂਠਾ ਲੱਗਦੈ |
| ........... | : ਕਿਥੋਂ ਸੁੱਚੀ ਭੇਟਾ ਲਿਆਵਾਂ ॥ |
| ਦੂਧੁ ਤ | : ਦੁਧ ਵੀ ਭੇਟ ਚੜ੍ਹਾ ਨਹੀਂ ਸਕਦਾ |
| ਬਛਰੈ ਥਨਹੁ ਬਿਟਾਰਿਓ | : ਉਹ ਵੱਛੇ ਨੇ ਪਹਿਲਾਂ ਚੁੰਘਿਆ। |
| ਫੂਲੁ | : ਫੁੱਲਾਂ ਦੀ ਜੇ ਭੇਟਾ ਸੋਚਾਂ |
| ਭਵਰਿ | : ਉਹ ਵੀ ਭੰਵਰੇ ਨੇ ਹੈ ਸੁੰਘਿਆ ॥ |
| ਜਲੁ | : ਪਾਣੀ ਨਾਲ ਨੁਹਾਵਾਂ ਤੈਨੂੰ |
| ਮੀਨਿ ਬਿਗਾਰਿਓ ॥੧ ॥ | : ਉਹ ਮੱਛੀ ਨੇ ਕੀਤਾ ਗੰਦਾ। |
| ................. | : ਪੂਜਾ ਲਈ ਕਿਛੁ ਸੁੱਚਾ ਨਾ ਮਿਲਦਾ |
| ................. | ਕਿਵੇਂ ਕਰਾਂ ਹੁਣ ਦੱਸ ਗੋਬਿੰਦਾ ॥ |
| ਮਾਈ | : ਹੇ ਮਾਈ ਦੱਸ ਸੁੱਚੀ ਸ਼ੈਅ ਮੈਂ |
| ਗੋਬਿੰਦ ਪੂਜਾ ਕਹਾ ਲੈ ਚਰਾਵਉ ॥ | : ਕਿਥੋਂ ਲੱਭ, ਕਰਾਂ ਗੋਬਿੰਦ ਪੂਜਾ। |
| ਅਵਰੁ ਨ ਫੂਲੁ | : ਹੋਰ ਫੁੱਲ ਸੁੰਦਰ ਨਹੀਂ ਮਿਲਦਾ |
| ਅਨੂਪੁ ਨਾ ਪਾਵਉ ॥੧ ॥ ਰਹਾਉ ॥ | : ਜਿਸ ਵਰਗਾ ਨਾ ਹੋਵੇ ਦੂਜਾ ॥ |
| ਮੈਲਾਗਰ | : ਮਲਯ ਪਰਬਤ ਦੇ ਚੰਦਨ ਨੂੰ ਵੀ |
| ਬੇਰੇ ਹੈ ਭੁਇਅੰਗਾ ॥ | : ਜ਼ਹਿਰੀ ਸੱਪ ਨੇ ਚਿੰਬੜੇ ਹੋਏ। |
| ਬਿਖੁ ਅੰਮ੍ਰਿਤੁ | : ਅੰਮ੍ਰਿਤ ਜ਼ਹਿਰ ਵੀ ਦੋਵੇਂ ਦੇਖੋ |
| ਬਸਹਿ ਇਕ ਸੰਗਾ ॥੨ ॥ | : ਸਾਗਰ ਵਿੱਚ ਇਕੱਠੇ ਵਸਦੇ ॥ |
| ਧੂਪ ਦੀਪ | : ਧੂਪ ਦੀਪ ਤੇ ਠਾਕੁਰ ਲਈ ਜੋ |
| ਨਈਬੇਦਹਿ | : ਭੇਟ ਕਰਨ ਲਈ ਖਾਣੇ ਦਾਣੇ। |
| ਬਾਸਾ ॥ | : (ਏਨ੍ਹਾਂ ਦੀਆਂ) ਸੁਗੰਧੀਆਂ ਕਰਕੇ |
| ......... | : ਇਹ ਵੀ ਸਭ ਜੂਠੇ ਹੋ ਜਾਣੇ ॥ |
| ......... | : ਸਭ ਕੁਝ ਹੀ ਜਦੋਂ ਜੂਠਾ ਹੋਵੇ |
| ......... | ਹੈ ਕੋਈ ਸੁੱਚਮ ਦਾ ਢੰਗ ਦੂਜਾ ? |

| | |
|---|---|
| ਕੈਸੇ | : ਜੂਠੀਆਂ ਚੀਜ਼ਾਂ ਨਾਲ ਕਿਵੇਂ ਫਿਰ |
| ਪੂਜ ਕਰਹਿ ਤੇਰੀ ਦਾਸਾ ॥੩॥ | : ਸੇਵਕ ਤੇਰੇ ਕਰਦੇ (ਤੇਰੀ) ਪੂਜਾ ॥ |
| ............. | (ਮੈਨੂੰ ਤਾਂ ਕੁਝ ਹੋਰ ਨਹੀਂ ਸੁਝਦਾ) |
| ਤਨੁ ਮਨੁ ਅਰਪਉ | : ਤਨ ਮਨ ਤੇਰੇ ਅਰਪਣ ਕੀਤਾ। |
| ਪੂਜ ਚਰਾਵਉ ॥ | : ਮੇਰੇ ਪਾਸ ਹੈ ਇਹੀਓ ਭੇਟਾ |
| ................ | ਕਰ ਮਨਜ਼ੂਰ ਮੇਰੇ ਗੋਬਿੰਦਾ ॥ |
| ਗੁਰ ਪ੍ਰਸਾਦਿ | : (ਮੇਰੇ) ਗੁਰ ਦੀ ਮਿਹਰ ਦੇ ਸਦਕੇ |
| ............. | ਭੇਟਾ ਮੇਰੀ ਹੋਏ ਪਰਵਾਨ। |
| ............. | ਮੇਰੀ ਇਸ ਭੇਟਾ ਦੇ ਸਦਕੇ |
| ਨਿਰੰਜਨੁ ਪਾਵਉ ॥੪॥ | : ਮਾਇਆ ਰਹਿਤ ਪਾਵਾਂ ਭਗਵਾਨ ॥ |
| ................. | : ਦੁੱਧ ਪਾਣੀ ਤੇ ਫੁੱਲਾਂ ਨਾਲ ਜੇ |
| ................ | ਹੋ ਸਕਦੀ ਤੇਰੀ ਪੂਜਾ ਭਗਤੀ। |
| ................ | ਸੁੱਚੀਆਂ ਸ਼ੈਆਂ ਨਾ ਮਿਲਣੇ ਕਰਕੇ |
| ਪੂਜਾ ਅਰਚਾ ਆਹਿ ਨਾ ਤੋਰੀ ॥ | : ਮੈਥੋਂ ਪੂਜਾ ਹੋ ਨਾ ਸਕਦੀ ॥ |
| ਕਹਿ ਰਵਿਦਾਸ | : ਰਵਿਦਾਸ ਕਹੇ ਜੇ ਨਾ ਕਰ ਸਕਦਾ |
| ............... | : ਪੂਜਾ ਅਰਚਾ ਗੋਬਿੰਦ ਤੇਰੀ। |
| .............. | : ਤਨ ਮਨ ਅਰਪੇ ਬਾਝੋਂ ਸੋਚੋ |
| ਕਵਨ ਗਤਿ ਮੋਰੀ ॥੫॥੧॥ | : ਕੀ ਹੋਣੀ ਸੀ ਹਾਲਤ ਮੇਰੀ ॥ |

**ਪਦ-ਅਰਥ**

ਮੀਨਿ=ਮੱਛੀ ਨੇ। ਚਰਾਵਉ=ਭੇਟਾ ਕਰਾਂ; ਚੜ੍ਹਾਵਾ। ਅਨੂਪ=ਜਿਸ ਵਰਗਾ ਹੋਰ ਕੋਈ ਨਹੀਂ; ਸੁੰਦਰ। ਮੈਲਾਗਰ=(ਮਲਯ+ਗਰ) ਮਲਯ ਪਰਬਤ ਉੱਤੇ ਉਗੇ ਹੋਏ ਚੰਦਨ ਦੇ ਬੂਟੇ। ਬੇਰ੍ਹੇ=ਲਪੇਟੇ ਹੋਏ। ਭੁਇਅੰਗਾ=ਸੱਪ। ਬਿਖੁ=ਜ਼ਹਿਰ। ਨਈਬੇਦ=ਕਿਸੇ ਬੁੱਤ ਜਾਂ ਦੇਵੀ ਦੇਵਤੇ ਦੇ ਅੱਗੇ ਖਾਣ ਵਾਲੀਆਂ ਚੀਜ਼ਾਂ ਦੀ ਭੇਟ। ਅਰਚਾ=ਮੂਰਤੀ ਦੀ ਪੂਜਾ। ਕਵਨ ਗਤਿ=ਕੀ ਹਾਲ।

# ੴ ਸਤਿਗੁਰ ਪ੍ਰਸਾਦਿ
# ॥ ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ॥

| ਬਾਣੀ | ਅਰਥ |
|---|---|
| ਜਬ | : ਜਦ ਤਕ ਸਾਡੇ ਜੀਵਾਂ ਅੰਦਰ |
| ਹਮ ਹੋਤੇ | : ਹਉਮੈ ਰਹਿੰਦੀ ਹੈ ਭਗਵਾਨ। |
| ਤਬ | : ਤਦ ਤਕ ਸਾਡੇ ਦਿਲਾਂ ਦੇ ਅੰਦਰ |
| ਤੂ ਨਾਹੀ | : ਕਦੇ ਨਾ ਉਪਜੇ ਤੇਰਾ ਗਿਆਨ॥ |
| ਅਬ | : ਹੁਣ ਜਦ ਤੂੰ ਹੈ ਪ੍ਰਗਟ ਹੋਇਆ |
| ਤੂ ਹੀ | : ਦਿਲ ਦੇ ਵਿਚ ਬੱਸ ਤੂੰ ਹੀ ਤੂੰ ਹੈਂ। |
| ਮੈ ਨਾਹੀ॥ | : ਮੈਂ ਮੇਰੀ ਦਾ ਭਾਵ ਰਿਹਾ ਨਾ |
| .................. | ਕੋਈ ਜਗ੍ਹਾ ਨਹੀਂ ਹਉਮੈ ਨੂੰ ਹੈ॥ |
| ਅਨਲ ਅਗਮ ਜੈਸੇ | : ਆਇਆ ਬੜਾ ਤੂਫਾਨ ਜੇ ਹੋਵੇ |
| ਲਹਰਿ ਮਇ ਓਦਧਿ | : ਭਰ ਜਾਏ ਸਾਗਰ ਲਹਿਰਾਂ ਨਾਲ। |
| .................. | ਹਉਮੈ ਗਈ ਤਾਂ ਸਮਝ ਹੈ ਆਈ |
| ਜਲ ਕੇਵਲ ਜਲ ਮਾਂਹੀ॥੧॥ | : ਇਹ ਤਾਂ ਪਾਣੀ ਵਿਚ ਪਾਣੀ ਦਾ ਕਮਾਲ॥ |
| .................. | ਜਿਉਂ ਲਹਿਰਾਂ ਪਾਣੀ ਤੋਂ ਵੱਖ ਨਹੀਂ |
| .................. | ਤੈਥੋਂ ਵੱਖਰਾ ਨਹੀਂ ਸੰਸਾਰ। |
| ਮਾਧਵੇ ਕਿਆ ਕਹੀਐ | : ਪਰ ਇਕ ਸਾਡਾ ਭ੍ਰਮ ਹੈ ਐਸਾ |
| ਭ੍ਰਮੁ ਐਸਾ | : ਬਿਆਨ ਨਾ ਹੋਵੇ, ਹੇ ਕਰਤਾਰ॥ |
| ਜੈਸਾ ਮਾਨੀਐ | : ਜਿਵੇਂ ਅਸੀਂ ਹਾਂ ਮੰਨੀ ਬੈਠੇ |
| ................. | (ਕਿ) ਜੱਗ ਹੈ ਤੈਥੋਂ ਵੱਖਰੀ ਹਸਤੀ। |
| ਹੋਇ ਨਾ ਤੈਸਾ॥੧॥ ਰਹਾਉ॥ | : ਐਪਰ ਇਹ ਗੱਲ ਵੈਸੀ ਨਹੀਂ ਹੈ |
| ................. | ਹਰ ਪਾਸੇ ਹੈ ਤੇਰੀ ਸ਼ਕਤੀ॥ |
| ਨਰਪਤਿ ਏਕੁ | : ਇਹ ਗੱਲ ਇਉਂ ਹੈ ਜਿਉਂ ਕੋਈ ਰਾਜਾ |
| ਸਿੰਘਾਸਨਿ ਸੋਇਆ | : ਆਪਣੇ ਤਖਤ ਤੇ ਸੁੱਤਾ ਹੋਵੇ। |
| ਸੁਪਨੇ ਭਇਆ ਭਿਖਾਰੀ॥ | : ਸੁਪਨੇ ਵਿਚ ਉਹ ਮੰਗਤਾ ਬਣ ਜਾਏ |
| ................. | ਦਰ ਦਰ ਮੰਗਦਾ ਫਿਰੇ ਤੇ ਰੋਵੇ॥ |
| ਅਛਤ ਰਾਜ | : ਰਾਜ ਭਾਗ ਦੇ ਹੁੰਦਿਆਂ ਸੁੰਦਿਆਂ |
| ਬਿਛੁਰਤ ਦੁਖੁ ਪਾਇਆ | : ਰਾਜ ਤੋਂ ਵਿਛੜਨ ਦਾ ਦੁੱਖ ਪਾਇਆ। |

| | |
|---|---|
| ਸੋ ਗਤਿ | : ਏਸੇ ਤਰ੍ਹਾਂ ਦੀ ਹਾਲਤ ਸਾਡੀ |
| ਭਈ ਹਮਾਰੀ ॥੨॥ | : ਬਣ ਗਈ (ਭਾਣੇ ਨਾਲ ਖੁਦਾਇਆ)॥ |
| ਰਾਜ ਭੁਇਅੰਗ | : ਰੱਸੀ ਨੂੰ ਸੱਪ ਸਮਝਣ ਦੀ ਜਿਉਂ |
| ਪ੍ਰਸੰਗ ਜੈਸੇ ਹਹਿ | : ਚਲਦੀ ਆਈ ਵਾਰਤਾ ਜੈਸੇ। |
| ਅਬ ਕਛੁ | : ਪਰ ਹੁਣ, ਮੈਨੂੰ ਤੂੰ, ਕੁਝ, ਮਾਧੋ |
| ਮਰਮੁ ਜਨਾਇਆ॥ | : ਦੱਸਿਆ ਇਸਦਾ ਭੇਤ ਹੈ ਐਸੇ॥ |
| ਅਨਿਕ ਕਟਕ | : ਬਹੁਤੇ ਕੜੇ ਵੇਖ ਕੇ ਜਿਉਂ ਕੋਈ |
| ਜੈਸੇ ਭੂਲਿ ਪਰੇ | : ਭੁਲ ਭੁਲੇਖੇ ਵਿਚ ਪੈ ਜਾਵੇ। |
| ............ | (ਕਿ) ਇਨ੍ਹਾਂ ਸਾਰੇ ਕੜਿਆਂ ਨਾਲੋਂ |
| ............ | ਸੋਨਾ ਵੱਖ ਹੈ, ਸੋਚਣ ਬਹਿ ਜਾਵੇ॥ |
| ਅਬ | : ਹੁਣ ਉਹ ਗੱਲ ਪੁਰਾਣੀ ਜਿਹੜੀ |
| ਕਹਤੇ | : ਵਖਰੇਵੇਂ ਦੀ ਕਹਿੰਦੇ ਆਏ। |
| ............ | (ਕਿ) ਜੱਗ ਤੈਥੋਂ ਹੈ ਵੱਖਰੀ ਹਸਤੀ |
| ਕਹਨੁ ਨ ਆਇਆ ॥੩॥ | : ਮੈਥੋਂ ਤਾਂ ਇਹ ਕਹੀ ਨਾ ਜਾਏ॥ |
| ਸਰਬੇ ਏਕੁ | : ਸਭ ਰੂਪਾਂ ਵਿੱਚ ਇੱਕ ਵੀ ਹੈ ਉਹ |
| ਅਨੇਕੈ ਸੁਆਮੀ | : ਉਹੀਓ ਖਸਮ ਅਨੇਕ ਵੀ ਹੈ। |
| ਸਭ ਘਟ | : ਸਭ ਹਿਰਦਿਆਂ ਵਿੱਚ ਆਪ ਹੀ ਬੈਠਾ |
| ਭੋੁਗਵੈ ਸੋਈ॥ | : ਭੋਗੇ ਭੋਗ ਤੇ ਏਕ ਵੀ ਹੈ॥ |
| ਕਹਿ ਰਵਿਦਾਸ | : ਰਵਿਦਾਸ ਕਹੇ (ਉਹ ਦੂਰ ਨਹੀਂ ਹੈ) |
| ਹਾਥ ਪੈ ਨੇਰੈ | : ਮੇਰੇ ਹੱਥ ਤੋਂ ਵੀ ਉਹ ਨੇੜੇ। |
| ਸਹਜੇ ਹੋਇ | : ਸੁਤੇ ਹੀ ਜੋ ਕੁਝ ਵਰਤ ਰਿਹਾ ਹੈ |
| ਸੁ ਹੋਈ ॥੪॥੧॥ | : ਉਸ ਦੀ ਰਜ਼ਾ ਹੈ (ਕਰੋ ਨਬੇੜੇ)॥ |

**ਪਦ-ਅਰਥ**

ਹਮ=ਅਸੀਂ; ਹਉਮੈ। ਅਨਲ ਅਗਮ=ਭਾਰੀ ਹਨੇਰੀ, ਤੁਫਾਨ। ਓਦਧਿ=ਸਾਗਰ, ਸਮੁੰਦਰ। ਨਰਪਤਿ=ਰਾਜਾ। ਅਛਤ=ਹੁੰਦਿਆਂ ਸੁੰਦਿਆਂ। ਗਤਿ=ਹਾਲਤ। ਭੁਇਅੰਗ=ਸੱਪ। ਪ੍ਰਸੰਗ=ਵਾਰਤਾ, ਗੱਲ। ਮਰਮ=ਭੇਤ। ਕਟਿਕ=ਕੜੇ। ਭੋੁਗਵੈ=ਭੋਗ ਰਿਹਾ ਹੈ।

ਨੋਟ:-'ਭ' ਨੂੰ ਹੋੜਾ (ੋ) ਅਤੇ ਔਂਕੜ (ੁ) ਦੋ ਲਗਾਂ ਹਨ। ਅਸਲੀ ਲਫਜ਼ ਭੋਗਵੈ ਹੈ; ਸ਼ਬਦ ਲਈ ਭੁਗਵੈ ਪੜ੍ਹਨਾ ਹੈ। ਇਹ ਦੋ ਲਗਾਂ ਗੁਰਬਾਣੀ ਵਿਆਕਰਣ ਵਿੱਚ ਉਸ ਵਕਤ ਲਾਉਣ ਦਾ ਰਿਵਾਜ ਸੀ।

# ੧ੴ ਸਤਿਗੁਰ ਪ੍ਰਸਾਦਿ

## ॥ ਸੋਰਠਿ ॥

| ਬਾਣੀ | ਅਰਥ |
| --- | --- |
| ਜਉ ਹਮ ਬਾਂਧੇ | : ਜੇਕਰ ਅਸੀਂ ਹਾਂ ਬਧੇ ਹੋਏ |
| ਮੋਹ ਫਾਸ | : ਮੋਹ ਦੀ ਫਾਹੀ ਵਿੱਚ ਗੋਬਿੰਦਾ। |
| ਹਮ ਪ੍ਰੇਮ ਬਧਨਿ | : ਅਸੀਂ ਪ੍ਰੇਮ ਦੀ ਰੱਸੀ ਲੈ ਕੇ |
| ਤੁਮ ਬਾਧੇ ॥ | : ਤੈਨੂੰ ਅਪਣੇ ਪਿਆਰ ਵਿੱਚ ਬੱਧਾ ॥ |
| ਅਪਨੇ ਛੂਟਨ ਕੋ | : ਸਾਡੀ ਇਸ ਫਾਹੀ ਚੋਂ ਛੁੱਟਣ ਲਈ ਤੂੰ |
| ਜਤਨ ਕਰਹੁ | : ਅਪਣੇ ਲਈ ਕੋਈ ਕਰ ਉਪਰਾਲਾ। |
| ਹਮ ਛੂਟੇ | : ਅਸੀਂ ਇਸ ਫਾਹੀ 'ਚੋਂ ਨਿਕਲ ਆਏ ਹਾਂ |
| ਤੁਮ ਆਰਾਧੇ ॥੧॥ | : ਤੇਰਾ ਸਿਮਰਨ ਕਰਕੇ, ਸ਼ਾਲਾ!! |
| ਮਾਧਵੇ ਜਾਨਤ ਹਹੁ | : ਚੰਗੀ ਤਰ੍ਹਾਂ ਤੂੰ ਜਾਣੇ ਮਾਧੋ |
| ਜੈਸੀ | : ਜਿਹੋ ਜਿਹੀ ਪ੍ਰੀਤ ਭਗਤ ਨੇ ਕਰਦੇ। |
| ਤੈਸੀ ॥ | : ਐਸੀ ਪ੍ਰੀਤ ਦੀ ਜਕੜ ਦੇ ਵਿਚੋਂ |
| .......... | ਨਿਕਲੇਂਗਾ ਤੂੰ ਕਿਵੇਂ, ਇਹ ਦਸਦੇ ॥ |
| ਅਬ ਕਹਾ ਕਰਹੁਗੇ | : ਹੁਣ ਦਸ ਹੋਰ ਕਰੇਂਗਾ ਕੀ |
| ਐਸੀ ॥੧॥ ਰਹਾਉ ॥ | : ਭਗਤਾਂ ਦਾ ਇਹ ਪਿਆਰ ਤਕਾ ਕੇ। |
| ................. | ਆਖਰ ਮੋਹ ਦੀ ਫਾਹੀ ਵਿਚੋਂ |
| ................. | ਰਖੇਂਗਾ ਤੂੰ ਭਗਤ ਬਚਾ ਕੇ ॥ |
| ਮੀਨੁ ਪਕਰਿ | : ਪਾਣੀ ਵਿਚੋਂ ਫੜ ਕੇ ਮੱਛੀ |
| ਫਾਂਕਿਓ ਅਰੁ ਕਾਟਿਓ | : ਕੱਟ ਕੇ ਕੀਤੀ ਟੋਟੇ ਟੋਟੇ। |
| ਰਾਂਧਿ ਕੀਓ ਬਹੁ ਬਾਨੀ | : ਕਈ ਢੰਗਾਂ ਨਾਲ ਰਿੰਨ੍ਹ ਕੇ ਉਸਨੂੰ |
| ................ | : ਤੜਕੇ ਲਾਈਏ ਛੋਟੇ ਮੋਟੇ ॥ |
| ਖੰਡ ਖੰਡ ਕਰਿ | : ਤੋੜ ਫੋੜ ਫਿਰ ਖਾਈਏ ਉਸਨੂੰ |
| ਭੋਜਨੁ ਕੀਨੋ | : ਪੇਟ ਦੇ ਅੰਦਰ ਜਦ ਉਹ ਜਾਵੇ। |
| ............. | : ਅੰਦਰ ਜਾ ਕੇ ਪਾਣੀ ਮੰਗਦੀ |
| ............. | : ਖਾਣ ਵਾਲੇ ਨੂੰ ਪਿਆਸ ਲਗਾਵੇ ॥ |
| ਤਊ ਨ ਬਿਸਰਿਓ ਪਾਨੀ ॥੨॥ | : ਮਰ ਕੇ ਵੀ ਪਾਣੀ ਨਹੀਂ ਭੁੱਲਦਾ। |
| ................. | ਵੇਖੋ ਜਲ ਮਛਲੀ ਦਾ ਰਿਸ਼ਤਾ। |

| | |
|---|---|
| ................ | ਇਹੀਓ ਰਿਸ਼ਤਾ ਭਗਤ ਤੇ ਰੱਬ ਦਾ |
| ................ | ਰੱਬ ਨੂੰ ਮਰ ਕੇ ਵੀ ਨਹੀਂ ਛੱਡਦਾ॥ |
| ਆਪਨ ਬਾਪੈ | : ਰੱਬ, ਕਿਸੇ ਦੇ ਅਪਣੇ, ਪਿਉ ਦੀ |
| ਨਾਹੀ ਕਿਸੀ ਕੋ | : ਉਹ ਜੱਦੀ ਜਾਇਦਾਦ ਨਹੀਂ ਕੋਈ। |
| ਭਾਵਨ ਕੋ ਹਰਿ ਰਾਜਾ॥ | : ਹਰੀ ਰਾਜਾ ਹੈ ਪ੍ਰੇਮ ਦਾ ਬੱਧਾ |
| ................ | ਜੋ ਪ੍ਰੇਮ ਕਰੇ ਪਾਵੇਗਾ ਸੋਈ॥ |
| ................ | ਫਿਰ ਇਸ ਪ੍ਰੇਮ ਦੇ ਮੂਹਰੇ ਰੱਬ ਨੇ |
| ਮੋਹ ਪਟਲ | : ਪ੍ਰੇਮ ਦਾ ਐਸਾ ਪਾਇਆ ਪਰਦਾ। |
| ................ | ਉਸ ਦੇ ਪ੍ਰੇਮ ਤੋਂ ਵਾਂਝਾ ਰੱਖਦਾ |
| ਸਭੁ ਜਗਤੁ ਬਿਆਪਿਓ | : ਸਾਰੇ ਜੱਗ ਤੇ ਛਾਇਆ ਪਰਦਾ॥ |
| ਭਗਤ | : ਰੱਬ ਦੇ ਸਚੇ ਭਗਤਾਂ ਨੂੰ ਪਰ |
| ਨਹੀਂ | : ਇਹ ਪਰਦਾ ਕਿਛ ਕਰ ਨਹੀਂ ਸਕਦਾ। |
| ਸੰਤਾਪਾ॥੩॥ | : ਮੋਹ ਦੇ ਦੁੱਖ ਵਿੱਚ ਫਸਦੇ ਨਹੀਂ ਉਹ |
| ............ | ਰੱਬ ਦੇ ਪਿਆਰ ਨੂੰ ਹਰ ਨਹੀਂ ਸਕਦਾ॥ |
| ਕਹਿ ਰਵਿਦਾਸ | : ਕਹਿੰਦਾ ਹੈ ਰਵਿਦਾਸ ਭਗਤ ਮੈਂ |
| ਭਗਤਿ ਇੱਕ ਬਾਢੀ | : ਇਕੋ ਰੱਬ ਦੀ ਕੀਤੀ ਭਗਤੀ। |
| ਅਬ ਇਹ ਕਾ ਸਿਉ ਕਹੀਐ॥ | : ਕਿਸੇ ਨੂੰ ਕਹਿਣ ਦੀ ਲੋੜ ਨਹੀਂ ਹੁਣ |
| ................ | (ਕਿ) ਰੱਬ ਦੀ ਐਵੇਂ ਗਈ ਪ੍ਰੀਤੀ॥ |
| ਜਾ ਕਾਰਨਿ | : "(ਕਿ) ਜਿਸ ਕਾਰਨ ਹੇ ਮੇਰੇ ਮਾਧੋ |
| ਹਮ ਤੁਮ ਆਰਾਧੇ | : ਤੇਰਾ ਸਿਮਰਨ ਰਿਹਾ ਮੈਂ ਕਰਦਾ। |
| ................ | : ਮੋਹ ਦੇ ਦੁਖ ਤੋਂ ਬਚਣ ਲਈ ਸੀ |
| ਸੋ ਦੁਖੁ ਅਜਹੂ ਸਹੀਐ॥੪॥੨॥ | : ਕੀ ਦੁੱਖ ਰਹੂੰ ਮੈਂ ਅਜੇ ਵੀ ਜਰਦਾ" ?॥ |
| ................ | "ਕਿਸੇ ਕਿਸਮ ਦਾ ਕੋਈ ਗਿਲਾ ਨਹੀਂ |
| ............... | ਮੋਹ ਦੇ ਦੁੱਖ ਕੋਲੋਂ ਮੈਂ ਬਚ ਗਿਆ। |
| ............... | ਸੰਸਾਰੀ ਮੋਹ ਸਭ ਖਤਮ ਹੋ ਗਿਆ |
| ............... | ਤੇਰਾ ਸਿਮਰਨ ਵਿਆਰਥ ਨਹੀਂ ਰਿਹਾ॥" |

**ਪਦ-ਅਰਥ**

ਬਾਂਧੇ=ਬੱਧੇ ਹੋਏ ਹਾਂ। ਫਾਸ=ਫਾਹੀ। ਬਧਨਿ=ਰੱਸੀ ਨਾਲ। ਤੁਮ=ਤੈਨੂੰ। ਮੀਨੁ=ਮੱਛੀ। ਪਕਰਿ= ਪਕੜ ਕੇ। ਫਾਂਕਿਓ=ਫਾੜੀ ਫਾੜੀ ਕਰ ਦਿੱਤੀ; ਟੋਟੇ ਟੋਟੇ ਕਰ ਦਿੱਤੀ। ਰਾਂਧ ਕੀਓ=ਰਿੰਨ ਲਈ। ਬਹੁ ਬਾਨੀ=ਕਈ ਤਰੀਕਿਆਂ ਨਾਲ। ਖੰਡ ਖੰਡ=ਟੋਟੇ ਟੋਟੇ। ਤਉ=ਤਾ ਵੀ। ਬਾਪੈ=ਪਿਉ ਦੀ। ਭਾਵਨ ਕੋ=ਪ੍ਰੇਮ ਦਾ ਬੱਧਾ ਹੋਇਆ। ਪਟਲ=ਪਰਦਾ। ਬਿਆਪਿਓ=ਛਾਇਆ ਹੋਇਆ ਹੈ। ਬਾਢੀ=ਦ੍ਰਿੜ੍ਹ ਕੀਤੀ; ਵਧ ਗਈ।

## ॥ ਸੋਰਠਿ ॥

| ਬਾਣੀ | ਅਰਥ |
|---|---|
| ਦੁਲਭੁ ਜਨਮੁ | : ਜਨਮ ਮਨੁੱਖਾ ਮੁਸ਼ਕਲ ਮਿਲਦਾ |
| ਪੁੰਨ ਫਲ ਪਾਇਓ | : ਪਿਛਲੇ ਪੁੰਨਾਂ ਕਰਕੇ ਪਾਇਆ। |
| ਬਿਰਥਾ ਜਾਤ | : ਇਹ ਵਿਅਰਥ ਹੀ ਬੀਤ ਰਿਹਾ ਹੈ |
| ਅਬਿਬੇਕੈ | : ਬਿਨਾਂ ਵਿਚਾਰੇ, ਅਸੀਂ ਗੁਆਇਆ॥ |
| ਰਾਜੇ ਇੰਦ੍ਰ ਸਮਸਰਿ | : ਇੰਦ੍ਰ ਰਾਜੇ ਦੇ ਸੁਰਗਾਂ ਵਰਗੇ |
| ਗ੍ਰਿਹਿ ਆਸਨ | : (ਸੱਖਣੇ ਲਗਦੇ) ਮਹਿਲ ਮਾੜੀਆਂ। |
| ਬਿਨੁ ਹਰਿ ਭਗਤਿ | : ਰੱਬ ਦੀ ਭਗਤੀ ਨਾ ਜੇ ਹੋਵੇ |
| ਕਹਹੁ ਕਿਹ ਲੇਖੈ ॥੧॥ | : ਕਿਹੜੇ ਕੰਮ ਨੇ ਇਹ ਅਟਾਰੀਆਂ |
| ................ | ਮਾਇਆ ਧਾਰੀ ਜੀਵਾਂ ਨੇ ਅਸੀਂ |
| ਨ ਬੀਚਾਰਿਓ | : (ਭੁੱਲ ਕੇ ਕਦੀ) ਵਿਚਾਰ ਨਾ ਕੀਤਾ। |
| ਰਾਜਾ ਰਾਮ ਕੋ ਰਸੁ ॥ | : ਰਾਮ ਨਾਮ ਦਾ ਰਸ ਹੈ ਜਿਹੜਾ |
| .................. | (ਸਿਮਰਨ ਕਰਕੇ) ਕਦੀ ਨਾ ਪੀਤਾ॥ |
| ਜਿਹ ਰਸ | : ਜਿਹੜੇ ਰਸ ਦੇ ਪੀਣੇ ਕਰਕੇ |
| ਅਨ ਰਸ ਬੀਸਰਿ ਜਾਹੀ ॥ ਰਹਾਉ ॥ | : ਭੁੱਲ ਜਾਂਦੇ ਸੰਸਾਰੀ ਰਸ। |
| .................. | : ਏਸ ਰਸੇ ਦਾ ਸੁਆਦ ਹੀ ਵੱਖਰਾ |
| .................. | : ਦੇਵੇ ਨਾਮ-ਖੁਮਾਰੀ ਰਸ॥ |
| ਜਾਨਿ ਅਜਾਨ | : ਜਾਣੇ ਹਾਂ, ਪਰ, ਜਾਣ-ਬੁਝ ਕੇ |
| ਭਏ ਹਮ ਬਾਵਰ | : ਬਣੇ ਹਾਂ ਮੂਰਖ (ਪਾਏ ਪੁਆੜੇ) |
| ਸੋਚ ਅਸੋਚ | : ਚੰਗੀਆਂ ਮੰਦੀਆਂ ਸੋਚਾਂ ਵਿੱਚ ਹੀ |
| ਦਿਵਸ ਜਾਹੀ ॥ | (ਉਮਰਾਂ ਦੇ) ਲੰਘ ਗਏ ਦਿਹਾੜੇ॥ |
| ਇੰਦ੍ਰੀ ਸਬਲ | : ਕਾਮ ਵਾਸ਼ਨਾ ਵਧਦੀ ਜਾਵੇ |
| ਨਿਬਲ ਬਿਬੇਕ ਬੁਧਿ | : ਵਿਚਾਰ ਦੀ ਸ਼ਕਤੀ ਹੋਈ ਨਿਰਬਲ। |
| ਪਰਮਾਰਥ | : ਅਸਲ ਲੋੜ ਸਾਨੂੰ, ਹੈ ਕਿਸ ਗੱਲ ਦੀ |
| ਪਰਵੇਸ ਨਹੀ ॥੨॥ | : ਇਸ ਗੱਲ ਮਨ ਵਿੱਚ ਹੋਈ ਨਾ ਦਾਖਲ॥ |
| ਕਹੀਅਤ ਆਨ | : ਉਪਰੋਂ ਉਪਰੋਂ ਕਹਿੰਦੇ ਕਿਛ ਹਾਂ |
| ਅਚਰੀਅਤ ਅਨ ਕਛੁ | : ਕਰਦੇ ਕੁਛ ਹਾਂ (ਹੈ ਅਸਲੀਅਤ)। |
| ਸਮਝ ਨ ਪਰੇ | : (ਮੂਰਖਤਾ ਦੀ) ਸਮਝ ਨਾ ਪੈਂਦੀ |

| | |
|---|---|
| ਅਪਰ ਮਾਇਆ | : (ਮਾਇਆ ਬਲੀ) ਨੇ ਫੇਰੀ ਨੀਅਤ ॥ |
| ਕਹਿ ਰਵਿਦਾਸ ਉਦਾਸ | : ਰਵਿਦਾਸ ਕਹੇ ਉਪਰਾਮ ਹੋ ਗਿਆ। |
| ਦਾਸ ਮਤਿ | : (ਅਪਣੀ) ਮੂਰਖ ਮੱਤ ਤੋਂ ਤੇਰਾ ਦਾਸ। |
| ਪਰਹਰਿ ਕੋਪੁ ਕਰਹੁ | : ਮੇਰੀ ਮੱਤ ਤੇ ਗੁੱਸਾ ਛੱਡ ਕੇ |
| ਜੀਅ ਦਇਆ ॥੩ ॥੩ ॥ | : ਕਿਰਪਾ ਕਰੋ ਬਿਠਾ ਲਉ ਪਾਸ)॥ |

### ਪਦ-ਅਰਥ

ਦੁਲਭੁ=ਦਰਲੱਭ; ਜਿਸਦਾ ਮਿਲਣਾ ਔਖਾ ਹੈ। ਪੁੰਨ=ਭਲੇ ਕੰਮ। ਅਬਿਬੇਕੈ=ਵਿਚਾਰ=ਹੀਣਤਾ, ਸਮਸਰ=ਵਰਗੇ। ਅਨ ਰਸ=ਹੋਰ ਚਸਕੇ। ਬਾਵਰ=ਮੂਰਖ। ਇੰਦ੍ਰੀ=ਕਾਮ-ਵਾਸ਼ਨਾ। ਸਬਲ=ਸ+ਬਲ ਬਲਵਾਨ। ਬਿਬੇਕ ਬੁਧਿ=ਪਰਖਣ ਦੀ ਅਕਲ। ਪਰਮਾਰਥ= ਪਰਮ+ਅਰਥ। ਸਭ ਤੋਂ ਵੱਡੀ ਲੋੜ। ਅਚਰੀਅਤ=ਕਮਾਈਦਾ ਹੈ। ਅਨ ਕਛੁ=ਕੁਝ ਹੋਰ। ਅਪਰ=ਬਲੀ, ਅਪਾਰ। ਪਰਹਰਿ=ਦੂਰ ਕਰ ਛੱਡ ਕੇ ਕੋਪੁ=ਗੁੱਸਾ।

# ॥ ਸੋਰਠਿ ॥

| ਬਾਣੀ | ਅਰਥ |
|---|---|
| ਸੁਖ ਸਾਗਰੁ | : ਉਹ ਰੱਬ ਜੋ ਹੈ ਸੁਖਾਂ ਦਾ ਸਾਗਰ |
| ............ | ਸਭ ਕੁਝ ਉਸ ਦੇ ਵੱਸ ਵਿਚ ਪਿਆਰੇ। |
| ਸੁਰਤਰ | : ਸੁਰਗਾਂ ਦੇ ਰੁੱਖ (ਪੰਜ ਨੇ ਜਿਹੜੇ) |
| ਚਿੰਤਾਮਨਿ | : ਮਨੀ ਜੋ ਸਾਰੇ ਕੰਮ ਸਵਾਰੇ॥ |
| ਕਾਮਧੇਨੁ | : ਕਾਮਧੇਨ ਜੋ ਗਾਂ ਸੁਰਗਾਂ ਦੀ |
| ............ | ਸਭੀ ਕਾਮਨਾ ਕਰਦੀ ਪੂਰੀ। |
| ਬਸਿ ਜਾ ਕੇ | : ਇਹ ਵੀ ਉਸਦੇ ਹੁਕਮ 'ਚ ਰਹਿੰਦੀ |
| ............ | ਰੱਖ ਨਹੀਂ ਸਕਦੀ ਰੱਬ ਤੋਂ ਦੂਰੀ॥ |
| ਚਾਰਿ ਪਦਾਰਥ | : ਧਰਮ, ਅਰਥ, ਅਰ ਕਾਮ, ਮੋਖ, ਇਹ |
| ............ | ਚਾਰ ਪਦਾਰਥ ਜਾਣੇ ਜਾਂਦੇ। |
| ਅਸਟ ਦਸਾ ਸਿਧਿ ਨਵ ਨਿਧਿ | : ਅਠਾਰਾਂ ਸਿਧੀਆਂ ਤੇ ਨੌਂ ਨਿਧੀਆਂ |
| ਕਰ ਤਲ ਤਾ ਕੇ ॥੧॥ | : (ਹਨ) ਉਸ ਦੇ ਹੱਥ ਦੀਆਂ ਤਲੀਆਂ ਤੇ॥ |
| ਹਰਿ ਹਰਿ ਹਰਿ | : ਉਸਦਾ ਨਾਮ ਹਰਿ ਹਰ ਸਿਮਰਨ |
| ਨਾ ਜਪਹਿ ਰਸਨਾ | : ਤੇਰੀ ਜੀਭਾ ਕਿਉਂ ਨਹੀਂ ਜਪਦੀ। |
| ਅਵਰ ਸਭਿ ਤਿਆਗਿ | : ਛੱਡ ਕੇ ਸਾਰੀਆਂ ਫੋਕੀਆਂ ਗੱਲਾਂ |
| ਬਚਨ ਰਚਨਾ ॥੧॥ | : ਨਾਮ ਰਾਮ ਦਾ ਲੈ ਨਹੀਂ ਸਕਦੀ ? |
| ਨਾਨਾ ਖਿਆਨ ਪੁਰਾਨ | : ਪੁਰਾਣਾਂ ਦੇ ਪ੍ਰਸੰਗ ਅਨੇਕਾਂ |
| ਬੇਦ ਬਿਧਿ | : ਤੇ ਵੇਦਾਂ ਦੀਆਂ ਦੱਸੀਆਂ ਵਿਧੀਆਂ। |
| ............ | ਰੱਬ ਦਾ ਅਨੁਭਵੀ ਗਿਆਨ ਨਾ ਦੇਵਣ |
| ਚਉਤੀਸ ਅਖਰ ਮਾਂਹੀ | : ਕਿਉਂਕਿ (ਚੌਂਤੀ) ਅੱਖਰਾਂ ਦੇ ਵਿਚ ਲਿਖੀਆਂ॥ |
| ਬਿਆਸ ਬਿਚਾਰਿ | : ਵਿਆਸ ਰਿਸ਼ਿ ਵੇਂਦਾਂ ਦਾ ਖੋਜੀ |
| ਕਹਿਓ ਪਰਮਾਰਥੁ | : ਉਸ ਵੀ ਸੋਚ ਕੇ ਇਹ ਤੱਤ ਦੱਸਿਆ। |
| ਰਾਮ ਨਾਮ ਸਰਿ ਨਾਹੀ ॥੨॥ | : ਰਾਮ ਨਾਮ ਦੇ ਤੁਲ ਨਹੀਂ ਕੋਈ |
| ............ | ਭਾਵੇਂ ਪੁਸਤਕਾਂ ਵਿਚ ਲੱਖ ਲਿਖਿਆ॥ |
| ਸਹਿਜ ਸਮਾਧਿ | : ਅਡੋਲ ਸੁਰਤ ਵਿਚ ਜਦ ਕੋਈ ਜੁੜਦੈ |
| ਉਪਾਧਿ ਰਹਤ ਫੁਨਿ | : (ਮਨ ਵਿੱਚ) ਕੋਈ ਕਲੇਸ਼ ਨਹੀਂ ਉੱਠਦਾ |
| ............ | ਮੁੜ ਕੇ। |

| | |
|---|---|
| ਬਡੈ ਭਾਗਿ | : ਵੱਡਿਆਂ ਭਾਗਾਂ ਵਾਲਾ ਹੁੰਦੈ |
| ਲਿਵ ਲਾਗੀ ॥ | : ਲੱਗ ਜਾਂਦੀ ਲਿਵ ਰੱਬ ਵਿਚ ਜੁੜ ਕੇ। |
| ਕਹਿ ਰਵਿਦਾਸ | : ਰਵਿਦਾਸ ਕਹੇ ਫਿਰ ਐਸਾ ਬੰਦਾ |
| ਪ੍ਰਗਾਸੁ ਰਿਦੈ ਧਰਿ | : ਹਿਰਦੇ ਵਿੱਚ ਚਾਨਣ ਕਰ ਲੈਂਦਾ। |
| ਜਨਮ ਮਰਨ ਭੈ ਲਾਗੀ ॥੩॥੪॥ | : ਜਨਮ ਮਰਨ ਦਾ ਡਰ ਮੁੱਕ ਜਾਂਦਾ |
| ............. | : ਨਾਮ ਰਿਦੇ ਵਿੱਚ ਹੈ ਧਰ ਲੈਂਦਾ॥ |

**ਪਦ-ਅਰਥ**

ਸੁਰ=ਤਰ-ਸੁਰਗ ਦੇ ਰੁੱਖ। (ਇਹ ਗਿਣਤੀ ਵਿਚ ਪੰਜ ਹਨ:-1. ਮੰਦਾਰ 2. ਪਾਰਜਾਤ 3. ਸੰਤਾਨ 4. ਕਲਪ ਰੁੱਖ 5. ਹਰਿ ਚੰਦਨ) ਸੁਰਤਰ=ਉਹ ਬ੍ਰਿਛ ਜੋ ਸਭ ਫਲ ਦਿੰਦਾ ਹੈ। (ਸ਼ਬਦਾਰਥ ਸ਼੍ਰੋਮਣੀ ਕਮੇਟੀ ਪੋਥੀ ਦੂਜੀ) ਕਰਤਲ=ਹੱਥਾਂ ਦੀਆਂ ਤਲੀਆਂ ਉੱਤੇ। ਨਾਨਾ=ਕਈ ਕਿਸਮ ਦੇ। ਖਿਆਨ=ਪ੍ਰਸੰਗ। ਪਰਮਾਰਥ=ਪਰਮ+ਅਰਥ-ਸਭ ਤੋਂ ਉੱਚੀ ਗੱਲ। ਸਰਿ=ਬਰਾਬਰ। ਉਪਾਧਿ=ਕਲੇਸ਼।

# ॥ ਸੋਰਠਿ ॥

| ਬਾਣੀ | ਅਰਥ |
|---|---|
| ਜਉ ਤੁਮ ਗਿਰਿਵਰ | : ਜੇ ਤੂੰ ਸੁੰਦਰ ਪਰਬਤ ਬਣ ਜਾਏਂ |
| ਤਉ ਹਮ ਮੋਰਾ ॥ | : ਮੈਂ ਫਿਰ ਤੇਰਾ ਮੋਰ ਬਣਾਂਗਾ। |
| .............. | ਤੇਰੇ ਮੂਹਰੇ ਪਾਇਲਾਂ ਪਾਵਾਂ |
| .............. | ਤੱਕ ਤੈਨੂੰ ਕੁਝ ਹੋਰ ਬਣਾਂਗਾ ॥ |
| ਜਉ ਤੁਮ ਚੰਦ ਤਉ | : ਜੇ ਤੂੰ ਮਾਧੋ ਚੰਦ ਬਣੇ ਤਾਂ |
| ਹਮ ਭਏ ਚਕੋਰਾ ॥੧ ॥ | : ਬਣਾਂ ਚਕੋਰ ਮੈਂ ਤੈਨੂੰ ਤੱਕਾਂ। |
| .............. | ਖੁਸ਼ ਹੋ ਹੋ ਕੇ ਬੋਲੀ ਜਾਵਾਂ |
| .............. | ਤੈਨੂੰ ਤੱਕ ਤੱਕ ਕਦੇ ਨਾ ਥੱਕਾਂ ॥ |
| ਮਾਧਵੇ ਤੁਮ ਨਾ ਤੋਰਹੁ | : ਤੂੰ ਨਾ ਤੋੜੇਂ ਜੇਕਰ ਮਾਧੋ |
| ਤਉ ਹਮ ਨਹੀ ਤੋਰਹਿ | : ਤਾਂ ਫਿਰ ਮੈਂ ਵੀ ਤੋੜਾਂਗਾ ਨਹੀਂ ॥ |
| .............. | ਤੇਰੇ ਨਾਲੋਂ ਯਾਰੀ ਛੱਡ ਕੇ |
| .............. | ਹੋਰ ਕਿਸੇ ਨਾਲ ਜੋੜਾਂਗਾ ਨਹੀਂ ॥ |
| ਤੁਮ ਸਿਉ ਤੋਰਿ | : ਤੇਰੇ ਨਾਲੋਂ ਤੋੜ ਕੇ ਯਾਰਾ |
| ਕਵਨ ਸਿਉ ਜੋਰਹਿ ॥੧ ॥ ਰਹਾਉ ॥ | : ਦੱਸੀਂ ਹੋਰ ਲਗਾਉਣੀ ਕਿੱਥੇ ? |
| .............. | ਜੇ ਮੈਂ ਕਿਧਰੇ ਲਾ ਵੀ ਬੈਠਾ |
| .............. | ਉਸਨੇ ਤੋੜ ਨਿਭਾਉਣੀ ਕਿੱਥੇ ? |
| ਜਉ ਤੁਮ ਦੀਵਰਾ | : ਜੇ ਤੂੰ ਸੋਹਣਾ ਦੀਵਾ ਬਣ ਜਾਏਂ |
| ਤਉ ਹਮ ਬਾਤੀ | : ਮੈਂ ਬਣ ਜਾਵਾਂ ਤੇਰੀ ਵੱਟੀ। |
| ਜਉ ਤੁਮ ਤੀਰਥ | : ਤੂੰ ਤੀਰਥ, ਮੈਂ ਬਣਾ ਯਾਤਰੂ |
| ਤਉ ਹਮ ਜਾਤੀ ॥੨ ॥ | : ਤਿਰੇ ਦਰਸ਼ਨ ਦੀ ਖੱਟਾਂ ਖੱਟੀ ॥ |
| ਸਾਚੀ ਪ੍ਰੀਤਿ ਹਮ | : ਪੱਕਾ ਪਿਆਰ ਪਾ ਲਿਆ ਮੈਂ ਤਾਂ |
| ਤੁਮ ਸਿਉ ਜੋਰੀ ॥ | : ਨਾਲ ਤੇਰੇ ਮੈਂ ਸੁਣ ਲੈ ਯਾਰਾ। |
| ਤੁਮ ਸਿਉ ਜੋਰੀ | : ਜੁੜ ਕੇ ਤੇਰੇ ਨਾਲ ਹੇ ਮਾਧੋ |
| ਅਵਰ ਸੰਗਿ ਤੋਰੀ ॥੩ ॥ | : ਬਾਕੀ ਛੱਡ ਦਿੱਤਾ ਜੱਗ ਸਾਰਾ ॥ |
| .............. | ਮੈਨੂੰ ਹਰ ਥਾਂ ਤੂਹੀਓਂ ਦਿੱਸਦਾ |
| ਜਹ ਜਹ ਜਾਉ | : ਜਿੱਥੇ ਜਿੱਥੇ ਜਾਂਦਾ ਹਾਂ ਮੈਂ। |
| ਤਹਾ ਤੇਰੀ | : ਹਰ ਥਾਂ ਉੱਤੇ ਤੇਰੀ ਹੀ ਮੈਂ |
| ਸੇਵਾ ॥ | : ਸੇਵਾ ਮਾਧਉ ਕਰਦਾ ਹਾਂ ਮੈਂ ॥ |

| | |
|---|---|
| ਤੁਮ ਸੋ | : ਕਿਤੇ ਵੀ ਮੈਨੂੰ ਤੇਰੇ ਵਰਗਾ |
| ਠਾਕੁਰੁ ਅਉਰੁ | : ਮਾਲਕ ਕੋਈ ਹੋਰ ਨਾ ਲੱਗਾ। |
| .............. | (ਤੇਰੇ ਵਰਗਾ ਤੂੰ ਹੀ ਇੱਕੋ) |
| ਦੇਵਾ ॥ ੪ ॥ | : ਹੇ ਦੇਵਾ, (ਮੈਂ ਹਰ ਥਾਂ ਲੱਭਾ) ॥ |
| ਤੁਮਰੇ ਭਜਨ | : ਤੇਰਾ ਸਿਮਰਨ ਕਰਦੇ ਕਰਦੇ |
| ਕਟਹਿ ਜਮ ਫਾਸਾ ॥ | : ਜਮਾਂ ਦੇ ਬੰਧਨ ਕਟ ਜਾਂਦੇ ਨੇ। |
| ਭਗਤਿ ਹੇਤ | : ਭਗਤੀ ਲਈ ਰਵਿਦਾਸ ਜਿਹੇ ਵੀ |
| ਗਾਵੈ ਰਵਿਦਾਸਾ ॥੫ ॥੫ ॥ | : ਤੇਰੇ ਹੀ ਗੁਣ ਨਿੱਤ ਗਾਂਦੇ ਨੇ ॥ |

**ਪਦ-ਅਰਥ**

ਗਿਰਿ=ਪਹਾੜੀ। ਗਿਰਿਵਰ=ਸੋਹਣਾ ਪਹਾੜ। ਜਾਤੀ=ਜਾਤ੍ਰੀ; ਯਾਤਰੂ। ਕਟਹਿ=ਕਟ ਜਾਂਦੇ ਹਨ। ਭਗਤਿ ਹੇਤ=ਭਗਤੀ ਹਾਸਲ ਕਰਨ ਲਈ।

# ॥ ਸੋਰਠਿ ॥

| ਬਾਣੀ | ਅਰਥ |
|---|---|
| .............. | ਜਿਸ ਦੇਹੀ ਵਿੱਚ ਬੰਦਾ ਵਸਦਾ |
| ਜਲ ਕੀ ਭੀਤਿ | : ਕੰਧ ਹੈ ਉਸਦੀ ਪਾਣੀ ਦੀ। |
| .............. | ਉਸਦੇ ਅੰਦਰ ਸਵਾਸ ਜੋ ਚਲਦੇ |
| ਪਵਨ ਕਾ ਥੰਭਾ | : ਹਵਾ ਦੀ ਥੰਮ੍ਹੀ ਜਾਣੀ ਦੀ॥ |
| ਰਕਤ ਬੂੰਦ ਕਾ | : ਮਾਂ ਦੀ ਰੱਤ ਤੇ ਪਿਉ ਦਾ ਵੀਰਜ |
| ਗਾਰਾ॥ | : ਇਹ ਸਮਝੋ ਇੱਕ ਗਾਰਾ ਹੈ। |
| .............. | ਏਸ ਤਰ੍ਹਾਂ ਇਹ ਦੇਹ ਦਾ ਢਾਂਚਾ |
| .............. | ਰਚਿਆ ਰੱਬ ਨੇ ਸਾਰਾ ਹੈ॥ |
| ਹਾਡ ਮਾਸ ਨਾਂੜੀ | : ਹੱਡ ਮਾਸ ਤੇ ਸਭ ਹੀ ਨਾੜੀ |
| ਕੋ ਪਿੰਜਰੁ | : ਇਹ ਦੇਹੀ ਦਾ ਪਿੰਜਰ ਸਾਰਾ॥ |
| .............. | ਇਸ ਪਿੰਜਰੇ ਵਿੱਚ ਫਸਿਆ ਬੈਠਾ |
| ਪੰਖੀ ਬਸੈ ਬਿਚਾਰਾ ॥੧॥ | : ਪੰਛੀ ਹੈ ਇਹ ਜੀਵ ਵਿਚਾਰਾ। |
| ਪ੍ਰਾਨੀ | : (ਮੇਰੀ ਮੇਰੀ ਨਾ ਕਰ) ਬੰਦਿਆ |
| ਕਿਆ ਮੇਰਾ ਕਿਆ ਤੇਰਾ॥ | : ਕੀ ਮੇਰਾ ਕੀ ਤੇਰਾ ਹੈ। |
| ਜੈਸੇ ਤਰਵਰ ਪੰਖਿ | : ਰੁੱਖਾਂ ਉੱਤੇ ਪੰਛੀਆਂ ਵਾਕੁਰ |
| ਬਸੇਰਾ ॥੧॥ ਰਹਾਉ॥ | : ਜੱਗ ਇਕ ਰੈਣ ਬਸੇਰਾ ਹੈ॥ |
| ਰਾਖਹੁ ਕੰਧ | : ਕੰਧਾਂ ਤੂੰ ਉਸਰਾਵੇਂ ਉੱਚੀਆਂ |
| ਉਸਾਰਹੁ ਨੀਵਾਂ॥ | : ਡੂੰਘੀਆਂ ਪੁੱਟ ਪੁੱਟ ਨੀਹਾਂ ਵੇ। |
| ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥ | : ਸਾਢੇ ਤਿੰਨ ਹੱਥ ਧਰਤੀ ਤੇਰੀ |
| .............. | (ਕਿਆ ਪੁੱਤਰ ਕਿਆ ਧੀਆਂ ਵੇ) |
| ਬੰਕੇ ਬਾਲ | : ਬਾਂਕੇ ਸੋਹਣੇ ਵਾਲਾਂ ਉੱਤੇ |
| ਪਾਗ ਸਿਰਿ ਡੇਰੀ॥ | : ਟੇਢੀ ਪੱਗ ਸਜਾਉਂਦਾ ਹੈਂ। |
| ਇਹ ਤਨੁ ਹੋਇਗੋ ਭਸਮ ਕੀ ਢੇਰੀ ॥੩॥ | : ਤਨ ਮਿੱਟੀ ਦੀ ਢੇਰੀ ਹੋ ਜੂ |
| .............. | (ਜਿਸ ਨੂੰ ਪਿਆ ਮਟਕਾਉਂਦਾ ਏਂ)॥ |
| ਊਚੇ ਮੰਦਰ | : ਤੇਰੇ ਉੱਚੇ ਮਹਿਲ ਮਾੜੀਆਂ |
| ਸੁੰਦਰ ਨਾਰੀ॥ | : ਸੋਹਣੀ ਨਾਰ ਦਾ ਮਾਣ ਕਰੇਂ। |
| ਰਾਮ ਨਾਮ ਬਿਨੁ ਬਾਜੀ ਹਾਰੀ ॥੪॥ | : ਸਿਮਰਨ ਬਿਨ ਸਭ ਖੇਡ ਗੁਆਈ |

| | |
|---|---|
| .............. | (ਕਿਸ ਗੱਲ ਦਾ ਅਭਿਮਾਨ ਕਰੇਂ ॥) |
| ਮੇਰੀ ਜਾਤਿ ਕਮੀਨੀ, ਪਾਂਤਿ ਕਮੀਨੀ | : ਨੀਵੀਂ ਜਾਤ ਤੇ ਕੁਲ ਹੈ ਮੇਰੀ |
| ਓਛਾ ਜਨਮੁ ਹਮਾਰਾ ॥ | : ਜਨਮ ਤੋਂ ਨੀਵਿਆਂ ਵਿਚ ਹੀ ਆਇਆ ॥ |
| .............. | ਉੱਚੀਆਂ ਕੁਲਾਂ ਦੇ ਮਾਲਕ ਵੀ ਮੈਂ |
| .............. | ਵੇਖੇ, ਡੁੱਬਦੇ ਜਾਂਦੇ, ਰਾਇਆ ॥ |
| ਤੁਮ ਸਰਨਾਗਤਿ | : ਤੇਰੀ ਸ਼ਰਨ 'ਚ ਆਇਆ ਹਾਂ ਮੈਂ |
| ਰਾਜਾ ਰਾਮ ਚੰਦ | : ਤੂੰ ਹੈਂ ਰਾਜਾ ਰਾਮ ਹਮਾਰਾ। |
| .............. | ਨੀਵਿਆਂ ਨੂੰ ਇੱਕ ਤੂੰ ਹੀ ਬਖਸ਼ੇਂ |
| ਕਹਿ ਰਵਿਦਾਸ ਚਮਾਰਾ ॥੫ ॥੬ ॥ | : ਕਹਿੰਦਾ ਹੈ ਰਵਿਦਾਸ ਚਮਾਰਾ ॥ |

**ਪਦ-ਅਰਥ**

ਭੀਤਿ=ਕੰਧ। ਥੰਭਾ=ਥੰਮ੍ਹੀ। ਰਕਤ=ਮਾਂ ਦੀ ਰੱਤ। ਬੂੰਦ-ਪਿਉ ਦੇ ਵੀਰਜ ਦੀ ਬੂੰਦ, ਪ੍ਰਾਨੀ=ਹੇ ਬੰਦੇ। ਤਰਵਰ=ਰੁੱਖਾਂ (ਉੱਤੇ)। ਬੰਕੇ=ਸੋਹਣੇ; ਬਾਂਕੇ। ਡੇਰੀ=ਵਿੰਗੀ, ਟੇਢੀ। ਪਾਤਿ=ਕੁਲ; ਗੋਤ। ਓਛਾ=ਨੀਵਾਂ। ਸ਼ਰਨਾਗਤਿ=ਸ਼ਰਨ ਆਇਆ ਹਾਂ।

# ॥ ਸੋਰਠਿ ॥

| ਬਾਣੀ | ਅਰਥ |
|---|---|
| ਚਮਰਟਾ | : ਮੈਂ ਚਮਿਆਰ ਗਰੀਬ ਜਿਹਾ ਹਾਂ |
| ਗਾਂਠਿ ਨਾ ਜਨਈ ॥ | : ਗੰਢਣ ਦਾ ਮੈਨੂੰ ਵੱਲ ਨਾ ਆਵੇ। |
| ਲੋਗੁ ਗਠਾਵੈ | : ਮਾਇਆ ਧਾਰੀ ਧਨੀ ਲੋਕ ਜੋ |
| ਪਨਹੀ ॥੧॥ ਰਹਾਉ ॥ | : (ਦੇਹ) ਜੁੱਤੀ ਨੂੰ ਰੋਜ਼ ਗੰਢਾਵੇ।। |
| ਆਰ ਨਹੀ | : ਮੇਰੇ ਕੋਲ ਆਰ ਨਹੀਂ ਹੈ |
| ਜਿਹ ਤੋਪਉ ॥ | : ਜਿਸਦੇ ਨਾਲ ਮੈਂ ਲਾਵਾਂ ਤੋਪੇ। |
| .............. | (ਐਸੀ ਮੇਰੀ ਸੁਰਤ ਨਹੀਂ ਹੈ) |
| .............. | (ਸਦਾ ਸਰੀਰ ਲਈ ਜੋ ਸੋਚੇ) ॥ |
| ਨਹੀਂ ਰਾਂਬੀ | : ਰੰਬੀ ਵੀ ਨਹੀਂ ਨਾਲ ਜਿਹਦੇ ਮੈਂ |
| ਠਾਉ ਰੋਪਉ ॥੧॥ | : ਇਸ ਜੁੱਤੀ ਨੂੰ ਟਾਕੀਆਂ ਲਾਵਾਂ। |
| .............. | (ਐਨਾ ਮੈਨੂੰ ਲੋਭ ਨਹੀਂ ਹੈ) |
| .............. | (ਦੇਹ ਨੂੰ ਸੁਆਦੀ ਗਜ਼ਾ ਖੁਆਵਾਂ) ॥ |
| ਲੋਗੁ ਗੰਠਿ ਗੰਠਿ | : ਗੰਢ ਗੰਢ ਲੋਕੀਂ (ਦੇਹ-ਜੁੱਤੀ ਨੂੰ) |
| ਖਰਾ ਬਿਗੂਚਾ ॥ | : ਬੜੇ ਖੁਆਰ ਮੈਂ ਹੁੰਦੇ ਦੇਖੇ। |
| ਹਉ ਬਿਨੁ ਗਾਂਠੇ | : ਐਸੇ ਗੰਢਣ ਦਾ ਕੰਮ ਛੱਡਕੇ (ਮੈਂ) |
| ਜਾਇ ਪਹੂਚਾ ॥੨॥ | : ਪ੍ਰਭ ਚਰਨਾਂ ਦੇ ਲੱਗ ਗਿਆ ਲੇਖੇ ॥ |
| ਰਵਿਦਾਸ | : ਰਵਿਦਾਸ ਕਹੇ ਹੁਣ ਮੈਂ ਤਾਂ ਇਕੋ |
| ਜਪੈ ਰਾਮ ਨਾਮਾ ॥ | : ਰਾਮ ਨਾਮ ਦਾ ਸਿਮਰਨ ਕਰਦਾ। |
| ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥ | : ਜਮ ਦੇ ਨਾਲ ਸਬੰਧ ਨਾ ਮੇਰਾ |
| .............. | : ਹੁਣ ਓਸ ਤੋਂ ਕੌਣ ਹੈ ਡਰਦਾ ॥ |

**ਪਦ-ਅਰਥ**

ਚਮਰਟਾ=ਗਰੀਬ ਚਮਿਆਰ। ਗਾਂਠਿ ਨ ਜਾਨਈ=ਗੰਢਣਾ ਨਹੀਂ ਜਾਣਦਾ। ਗਠਾਵੈ=ਗੰਢਾਉਂਦਾ ਹੈ। ਪਨਹੀ=ਜੁੱਤੀ। ਜਿਹ=ਜਿਸ ਨਾਲ। ਤੋਪਉ=ਤੋਪਾ ਲਾਵਾਂ। ਠਾਉ=ਥਾਂ (ਜੁੱਤੀ ਦੀ ਟੁੱਟੀ ਹੋਈ ਥਾਂ)। ਰੋਪਉ=ਟਾਕੀ ਲਾਵਾਂ। ਗੰਠਿ ਗੰਠਿ=ਗੰਢ ਗੰਢ ਕੇ। ਖਰਾ=ਬਹੁਤ। ਬਿਗੂਚਾ=ਖੁਆਰ ਹੋ ਰਿਹਾ ਹੈ। ਹਉ=ਮੈਂ। ਬਿਨੁ ਗਾਂਠੇ=ਗੰਢਣ ਦਾ ਕੰਮ ਛੱਡ ਕੇ। ਮੋਹਿ=ਮੈਨੂੰ। ਸਿਉ=ਨਾਲ। ਕਾਮਾ=ਵਾਸਤਾ।

ਨੋਟ:-ਏਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਧਰਮ ਚਲਾਇਆ, ਉਸ ਵਿੱਚ (ਪਹਿਲਾਂ ਵਾਲੀ ਫਿਲਾਸਫੀ ਦੇ ਉਲਟ) ਰੱਬ ਨੂੰ ਲੱਭਣ ਲਈ ਸੰਸਾਰ ਛੱਡ ਕੇ ਜਾਣ ਦੀ ਲੋੜ ਨਹੀਂ ਬਲਕਿ ਕਾਰ ਵਿਹਾਰ ਕਰਦਿਆਂ ਜੇ ਮਨ ਰੱਬ ਨਾਲ ਜੁੜਿਆ ਰਹੇ ਤਾਂ ਸੰਸਾਰੀ ਕੰਮਾਂ ਵਿਚੋਂ ਹੀ ਰੱਬ ਨਾਲ ਮਿਲਾਪ ਹੋ ਜਾਂਦਾ ਹੈ।

ਬਿਲਕੁਲ ਭਗਤਾਂ ਨੇ ਵੀ ਆਪਣੇ ਪੇਸ਼ੇ ਦੀਆਂ ਮਿਸਾਲਾਂ ਦੇ ਕੇ ਰੱਬ ਨਾਲ ਜੁੜਨ ਨੂੰ ਦੱਸਿਆ ਹੈ ਜਿਵੇਂ:-

ਇੱਥੇ ਭਗਤ ਰਵਿਦਾਸ ਜੀ ਨੇ ਆਪਣੇ ਪੇਸ਼ੇ ਦੀਆਂ ਮਿਸਾਲਾਂ ਦੇ ਕੇ ਰੱਬ ਨਾਲ ਜੁੜਨ ਦੀਆਂ ਗੱਲਾਂ ਕੀਤੀਆਂ ਹਨ। ਜੁੱਤੀਆਂ ਗੰਢਣ ਵਾਲੇ (ਚਮਿਆਰ) ਨੂੰ 'ਜੁੱਤੀ ਗੰਢਣ' ਲਈ ਰੰਬੀ, ਆਰ, ਤੋਪੇ ਆਦਿ ਦੀ ਵਰਤੋਂ ਦੀ ਲੋੜ ਪੈਂਦੀ ਹੈ। ਭਗਤ ਜੀ ਨੇ ਜੁੱਤੀ ਗੰਢਣ ਦੀ ਮਿਸਾਲ ਦੇ ਕੇ ਦੇਹੀ ਗੰਢਣ ਦੀਆਂ ਗੱਲਾਂ ਕੀਤੀਆ ਹਨ ਭਾਵ ਅਧਿਆਤਮਕ ਗਿਆਨ ਵੱਲ ਇਸ਼ਾਰਾ ਕੀਤਾ ਹੈ।

ਇਸੇ ਤਰ੍ਹਾਂ ਭਗਤ ਨਾਮਦੇਵ ਜੀ ਦੀ ਭਗਤ ਤਿਲੋਚਨ ਨਾਲ ਵਾਰਤਾਲਾਪ ਨੋਟ ਕਰੋ :

ਨਾਮਾ ਮਾਇਆ ਮੋਹਿਐ, ਕਹੈ ਤਿਲੋਚਨ ਮੀਤ।
ਕਾਹੇ ਛੀਪਹੁ ਛਾਇਲੈ, ਰਾਮ ਨਾ ਲਾਵਹੁ ਚੀਤ ॥

ਨਾਮਦੇਵ ਜੀ ਕਹਿਣ ਲੱਗੇ:-

"ਨਾਮਾ ਕਹੇ ਤਿਲੋਚਨਾ, ਮੁਖ ਤੇ ਰਾਮ ਸੰਮਾਲਿ।
ਹਾਥ ਪੈਰ ਕਰਿ ਕਾਮੁ ਸਭ, ਚੀਤ ਨਰੰਜਨ ਨਾਲ ॥

ਭਗਤ ਤਿਲੋਚਨ ਜੀ ਨੇ ਕਿਹਾ ਕਿ ਨਾਮੇ, ਹਮੇਸ਼ਾ ਕੱਪੜੇ ਰੰਗਣ ਵਿੱਚ ਹੀ ਰਹਿੰਦਾ ਹੈਂ ਕਦੇ ਰਾਮ ਦਾ ਨਾਮ ਵੀ ਲਿਆ ਕਰ ਤਾਂ ਭਗਤ ਨਾਮਦੇਵ ਨੇ ਕਿਹਾ ਹੱਥ ਪੈਰ ਸਭ ਕੰਮ ਵਿਚ ਲੱਗੇ ਰਹਿੰਦੇ ਹਨ, ਹਿਰਦਾ ਵਾਹਿਗੁਰੂ ਨਾਲ ਜੁੜਿਆ ਰਹਿੰਦਾ ਹੈ। ਇੱਥੇ ਭਗਤ ਜੀ ਨੇ ਸਪਸ਼ਟ ਲਿਖਿਆ ਹੈ ਕਿ ਰੱਬ ਨੂੰ ਸਿਮਰਨ ਲਈ ਕੰਮ ਕਾਜ ਛੱਡਣ ਦੀ ਲੋੜ ਨਹੀਂ। ਭਗੰਤ ਜੀ ਜਾਤ ਦੇ ਛੀਂਬਾ ਸਨ; ਕੱਪੜੇ ਸੀਣਾ ਪਰੋਣਾ ਅਤੇ ਰੰਗਣਾ ਉਨ੍ਹਾਂ ਦਾ ਪੇਸ਼ਾ ਸੀ। ਉਨ੍ਹਾਂ ਨੇ ਆਪਣੇ ਪੇਸ਼ੇ ਲਈ ਵਰਤੋਂ ਵਿੱਚ ਆਉਣ ਵਾਲੀਆਂ ਚੀਜ਼ਾਂ ਦੀਆਂ ਮਿਸਾਲਾਂ ਦਿੱਤੀਆਂ ਹਨ ਜਿਵੇਂ ਸੂਈ, ਤਾਗਾ ਆਦਿ। ਭਗਤ ਕਬੀਰ ਜੀ ਵੀ ਜੁਲਾਹਾ ਹੋਣ ਦੇ ਨਾਤੇ, ਨਲੀ, ਸੂਤ, ਤਾਣੀ ਆਦਿ ਦੀਆਂ, ਮਿਸਾਲਾਂ ਦੀ ਵਰਤੋਂ ਰੱਬੀ ਗਿਆਨ ਲਈ ਵਰਤਦੇ ਹਨ।

# ੧ਓ ਸਤਿਗੁਰ ਪ੍ਰਸਾਦਿ
# ॥ ਧਨਾਸਰੀ ਭਗਤ ਰਵਿਦਾਸ ਜੀ ਕੀ ॥

| ਬਾਣੀ | ਅਰਥ |
|---|---|
| ਹਮ ਸਰਿ ਦੀਨੁ | : ਮੇਰੇ ਜਿਹਾ ਕੰਗਾਲ ਕੋਈ ਨਾ |
| ਦਇਆਲੁ ਨਾ ਤੁਮ ਸਰਿ | : ਦਇਆਵਾਨ ਨਾ ਤੇਰੇ ਵਰਗਾ। |
| ................. | ਮੇਰੇ ਏਸ ਨਮਾਣੇਪਣ ਦਾ |
| ਅਬ ਪਤੀਆਰੁ ਕਿਆ ਕੀਜੈ ॥ | : ਹੁਣ ਨਾ ਹੋਰ ਲਵੋ ਪਰਤਾਵਾ ॥ |
| ਬਚਨੀ ਤੋਰ | : ਤੇਰੀਆਂ ਗੱਲਾਂ ਤੇਰੀਆਂ ਸਿਫਤਾਂ |
| ਮੋਰ ਮਨੁ ਮਾਨੈ | : ਪਰਚ ਜਾਏ, ਮੇਰਾ ਮਨ ਕਰਦਾ। |
| ਜਨ ਕਉ ਪੂਰਨੁ | : ਹੇ ਮਾਧੋ ਹੁਣ ਮੈਨੂੰ ਪੂਰਾ |
| ਦੀਜੈ ॥੧॥ | : ਬਖਸ਼ ਦਿਉ ਇਹ ਸਿਦਕ ਭਰੋਸਾ ॥ |
| ਹਉ ਬਲਿ ਬਲਿ ਜਾਉ | : ਮੈਂ ਸਦਕੇ ਬਲਿਹਾਰੇ ਜਾਵਾਂ |
| ਰਮਈਆ ਕਾਰਨੇ ॥ | : ਹਰ ਦਮ ਸੋਹਣੇ ਹਰ ਜੀ ਤੈਥੋਂ। |
| ਕਾਰਨ ਕਵਨ ਅਬੋਲ ॥ ਰਹਾਉ ॥ | : ਮੇਰੇ ਨਾਲ ਤੂੰ ਬੋਲੇਂ ਕਿਉਂ ਨਾ |
| ................. | ਕਿਹੜੀ ਹੋ ਗਈ ਗਲਤੀ ਮੈਥੋਂ ॥ |
| ਬਹੁਤ ਜਨਮ | : ਹੇ ਮਾਧੋ ਮੈਂ ਕਈ ਜਨਮਾਂ ਤੋਂ |
| ਬਿਛੁਰੇ ਥੇ ਮਾਧਉ | : ਫਿਰਦਾ ਤੈਥੋਂ ਵਿੱਛੜਿਆ। |
| ਇਹੁ ਜਨਮੁ | : ਇਹ ਜਨਮ ਤੇਰੀ ਯਾਦ 'ਚ ਬੀਤੇ |
| ਤੁਮ੍ਹਾਰੇ ਲੇਖੇ ॥ | : ਮੈਂ ਤੇਰੇ ਲੇਖੇ ਲਾ ਛੱਡਿਆ ॥ |
| ਕਹਿ ਰਵਿਦਾਸ | : ਰਵਿਦਾਸ ਕਹੇ ਬਸ ਇਕੋ ਹੀ ਮੈਂ |
| ਆਸ ਲਗਿ ਜੀਵਉ | : ਏਸ ਆਸ ਤੇ ਜੀਂਦਾ ਹਾਂ। |
| ਚਿਰ ਭਇਓ ਦਰਸਨੁ ਦੇਖੇ ॥੨॥੧॥ | : ਦਰਸ਼ਨ ਕੀਤੇ ਮੁੱਦਤਾਂ ਹੋਈਆਂ |
| ................. | ਹੁਣ ਤਾਂ ਦਰਸ਼ਨ ਦੇਵੋ ਨਾ ॥ |

**ਪਦ-ਅਰਥ**

ਹਮ ਸਰਿ=ਮੇਰੇ ਵਰਗਾ। ਸਰਿ=ਬਰਾਬਰ ਦਾ, ਵਰਗਾ। ਦੀਨ=ਨਿਮਾਣਾ, ਕੰਗਾਲ। ਪਤੀਆਰੁ=(ਹੋਰ) ਪਰਤਾਵਾ। ਕਿਆ ਕੀਜੈ=ਕੀ ਕਰਨਾ ਹੋਇਆ। ਬਚਨੀ ਤੋਰ=ਤੇਰੀਆਂ ਗੱਲਾਂ ਕਰ ਕਰ ਕੇ। ਰਮਈਆ ਕਾਰਨੇ=ਸੋਹਣੇ ਰਾਮ ਤੋਂ। ਅਬੋਲ=ਨਹੀਂ ਬੋਲਦਾ। ਕਾਰਨ ਕਵਨ=ਕਿਸ ਕਾਰਨ; ਕਿਉਂ ਨਾ।

# ॥ ਧਨਾਸਰੀ ॥

| ਬਾਣੀ | ਅਰਥ |
| --- | --- |
| ................. | ਪ੍ਰਭ ਆਗੇ ਅਰਦਾਸ ਹੈ ਮੇਰੀ |
| ਚਿੱਤ ਸਿਮਰਨੁ ਕਰਉ | : ਚਿੱਤ ਵਿੱਚ ਉਸ ਨੂੰ ਹਰ ਦਮ ਸਿਮਰਾਂ। |
| ਨੈਨ ਅਵਿਲੋਕਨੋ | : ਅੱਖਾਂ ਨਾਲ ਮੈਂ (ਜਿੱਧਰ) ਵੇਖਾਂ |
| ................. | (ਉਸਦਾ ਹੀ ਦੀਦਾਰ ਕਰਾਂ)॥ |
| ਸ੍ਰਵਨ ਬਾਨੀ | : ਕੰਨਾਂ ਨਾਲ ਜੋ ਉਸਦੀ ਬਾਣੀ |
| ................. | ਸੁਣਦਾ ਰਹਾਂ ਮੈਂ ਸਦਾ ਹਮੇਸ਼ਾ। |
| ਸੁਜਸੁ | : ਸੋਹਣਾ ਜਸ ਮੈਂ ਉਸ ਬਾਣੀ ਦਾ |
| ਪੂਰਿ ਰਾਖਉ ॥ | : ਭਰ ਕੰਨਾਂ ਦੇ ਵਿੱਚ ਰੱਖਾਂ॥ |
| ਮਨੁ ਸੁ ਮਧੁਕਰੁ ਕਰਉ | : ਮਨ ਨੂੰ ਭੌਰ ਬਣਾ ਕੇ, ਗੁਰ ਦੇ |
| ਚਰਨ ਹਿਰਦੇ ਧਰਉ, | : ਚਰਨ ਮੈਂ ਦਿਲ ਵਿਚ ਰੱਖ ਕੇ ਚੱਲਾਂ। |
| ਰਸਨ ਅੰਮ੍ਰਿਤ ਰਾਮ ਨਾਮ | : ਅੰਮ੍ਰਿਤ ਵਰਗੀ ਬਾਣੀ ਰੱਬ ਦੀ |
| ਭਾਖਉ ॥੧॥ | : ਜੀਭ ਨਾਲ ਮੈਂ ਸਦਾ ਹੀ ਬੋਲਾਂ॥ |
| ਮੇਰੀ ਪ੍ਰੀਤਿ ਗੋਬਿੰਦ ਸਿਉ | : ਗੋਬਿੰਦ ਨਾਲ ਪ੍ਰੀਤ ਜੋ ਮੇਰੀ |
| ਜਿਨਿ ਘਟੈ॥ | : ਡਰਦਾ ਹਾਂ ਕਿਤੇ ਘਟ ਨਾ ਜਾਵੇ। |
| ਮੈ ਤਉ ਮੋਲਿ ਮਹਗੀ ਲਈ | : ਬੜੇ ਹੀ ਮਹਿੰਗੇ ਮੁੱਲ ਲਈ ਹੈ |
| ਜੀਅ ਸਟੈ ॥੧॥ ਰਹਾਉ॥ | : ਜਿੰਦ ਵੇਚ ਕੇ (ਝੋਰਾ ਖਾਵੇ)॥ |
| ਸਾਧ ਸੰਗਤਿ ਬਿਨਾ | : ਸਾਧ ਸੰਗਤ ਦੇ ਬਾਝੋਂ ਐਪਰ |
| ਭਾਉ ਨਹੀ ਊਪਜੈ | : ਪ੍ਰੀਤ ਇਹ ਪੈਦਾ ਹੋ ਨਹੀਂ ਸਕਦੀ। |
| ਭਾਵ ਬਿਨੁ | : ਪ੍ਰੀਤ ਬਿਨਾਂ ਪਰ ਮੇਰੇ ਮਾਧੋ |
| ਭਗਤਿ ਨਹੀ ਹੋਇ ਤੇਰੀ॥ | : ਹੋ ਨਹੀਂ ਸਕਦੀ ਤੇਰੀ ਭਗਤੀ॥ |
| ਕਹੈ ਰਵਿਦਾਸ ਇਕ ਬੇਨਤੀ | : ਰਵਿਦਾਸ ਭਗਤ ਉਸ ਪ੍ਰਭੂ ਦੇ ਅੱਗੇ |
| ਹਰਿ ਸਿਉ | : ਕਰਦਾ ਇਕ ਅਰਦਾਸ (ਘਨੇਰੀ)। |
| ................. | ਤੇਰੀ ਸ਼ਰਨ 'ਚ ਆਇਆ ਹਾਂ ਮੈਂ |
| ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥ | : ਰੱਖ ਲੈ ਸਾਈਆਂ ਇੱਜ਼ਤ ਮੇਰੀ॥ |

**ਪਦ-ਅਰਥ**

ਅਵਿਲੋਕਨੋ=ਮੈਂ ਵੇਖਾਂ। ਸ੍ਰਵਨ=ਕੰਨਾਂ ਨਾਲ। ਸੁਜਸੁ=ਸੋਹਣਾ ਜਸ। ਪੂਰਿ ਰਾਖਉ=ਮੈਂ ਭਰ ਰੱਖਾਂ। ਮਧੁ ਕਰ=ਭੌਰਾ। ਭਾਖਉ=ਉਚਾਰਨ ਕਰਾਂ। ਜਿਨਿ=ਮਤਾਂ। ਜਿਨਿ ਘਟੈ=ਮਤਾਂ ਘਟ ਜਾਏ; ਕਿਤੇ ਘਟ ਜਾਵੇ। ਜਿੰਦ ਸਟੈ=ਜਿੰਦ ਦੇ ਵੱਟੇ। ਭਾਉ=ਪ੍ਰੇਮ; ਪ੍ਰੀਤ।

# ॥ ਗਉੜੀ ॥

| ਬਾਣੀ | ਅਰਥ |
|---|---|
| ................. | ਹੇ ਮਾਧੋ ਉਂਜ ਮੂਰਤੀਆਂ ਦੀ |
| ................. | ਕਰੇ ਆਰਤੀ ਇਹ ਜੱਗ ਜਿਤਨਾ। |
| ਨਾਮੁ ਤੇਰੋ | : ਮੇਰੇ ਲਈ ਪਰ ਨਾਮ ਹੀ ਤੇਰਾ |
| ਆਰਤੀ ਮਜਨੁ ਮੁਰਾਰੇ ॥ | : ਆਰਤੀ ਤੇ ਇਸ਼ਨਾਨ ਹੈ ਕ੍ਰਿਸ਼ਨਾ ॥ |
| ਹਰਿ ਕੇ ਨਾਮ ਬਿਨੁ | : ਉਸ ਇਕ ਰੱਬ ਦੇ ਨਾਮ ਬਿਨਾ ਸਭ |
| ਝੂਠੇ ਸਗਲ ਪਾਸਾਰੇ ॥੧॥ ਰਹਾਉ ॥ | : ਝੂਠੇ ਸਭ ਅਡੰਬਰ ਨੇ। |
| ................. | ਦੇਖੋ ਉਹਦੇ ਨਾਮ ਦੀ ਆਰਤੀ |
| ................. | ਕਰਦੇ ਧਰਤੀ ਅੰਬਰ ਨੇ ॥ |
| ਨਾਮੁ ਤੇਰੋ ਆਸਨੋ | : ਨਾਮ ਹੀ ਤੇਰਾ ਆਸਨ ਮੇਰਾ |
| ਨਾਮੁ ਤੇਰੋ ਉਰਸਾ | : ਨਾਮ ਹੀ ਤੇਰਾ ਹੈ ਉਹ ਪੱਥਰ। |
| ................. | ਜਿਸ ਤੇ ਚੰਦਨ ਰਗੜ ਰਗੜ ਕੇ |
| ................. | ਖੁਸ਼ਬੂ ਜਾਂਦੀ ਸਾਰੇ ਖਿੱਲਰ ॥ |
| ਨਾਮੁ ਤੇਰਾ | : ਨਾਮ ਹੀ ਤੇਰਾ ਮੇਰੇ ਲਈ ਤਾਂ |
| ਕੇਸਰੋ | : ਹੇ ਮਾਧੋ ਹੈ ਮੇਰਾ ਕੇਸਰ। |
| ਲੈ ਛਿਟਕਾਰੇ ॥ | : ਜਿਸ ਨੂੰ ਘੋਲ ਕੇ ਛਿਟੇ ਦੇਵਾਂ |
| ................. | ਤੇਰੇ ਨਾਮ ਦੇ ਹੇ ਪਰਮੇਸ਼ਰ ॥ |
| ਨਾਮੁ ਤੇਰਾ ਅੰਭੁਲਾ | : ਨਾਮ ਹੀ ਤੇਰਾ ਪਾਣੀ, ਜਿਸ ਨਾਲ |
| ਨਾਮੁ ਤੇਰੋ ਚੰਦਨੋ | : ਚੰਦਨ ਨਾਮ ਘਸਾਉਂਦਾ ਹਾਂ ਮੈਂ। |
| ਘਸਿ ਜਪੇ ਨਾਮੁ ਲੇ | : ਸਿਮਰਨ ਨਾਲ ਘਸਾ ਕੇ ਇਸਨੂੰ |
| ਤੁਝਹਿ ਕਉ ਚਾਰੇ ॥੧॥ | : ਤੇਰੇ ਉੱਤੇ ਲਾਉਂਦਾ ਹਾਂ ਮੈਂ ॥ |
| ਨਾਮੁ ਤੇਰੋ ਦੀਵਾ | : ਨਾਮ ਦਾ ਅੰਦਰ ਦੀਪ ਜਲਾ ਕੇ |
| ਨਾਮੁ ਤੇਰੋ ਬਾਤੀ | : ਨਾਮ ਦੀ ਵੱਟ ਕੇ ਬੱਤੀ ਪਾਵਾਂ। |
| ਨਾਮੁ ਤੇਰੋ ਤੇਲੁ | : ਨਾਮ ਤੇਲ ਨੂੰ ਦੀਵੇ ਦੇ ਵਿਚ |
| ਲੇ ਮਾਹਿ ਪਸਾਰੇ ॥ | : ਪਾ ਕੇ, ਮਨ ਵਿੱਚ ਦੀਪ ਜਗਾਵਾਂ ॥ |

| | |
|---|---|
| ਨਾਮ ਤੇਰੇ ਕੀ | : ਏਸ ਤਰ੍ਹਾਂ ਮੈਂ ਨਾਮ ਤੇਰੇ ਦੀ |
| ਜੋਤਿ ਲਗਾਈ | : ਜੋਤ ਜਗਾਈ (ਸਾਰੇ ਮਾਨਣ)। |
| ਭਇਓ ਉਜਿਆਰੋ | : ਏਸ ਜੋਤ ਨੇ ਸਭ ਭਵਨਾਂ ਵਿੱਚ ॥ |
| ਭਵਨ ਸਗਲਾਰੇ ॥੨॥ | : ਚਾਰ ਚੁਫੇਰੇ ਕੀਤਾ ਚਾਨਣ |
| ਨਾਮੁ ਤੇਰੋ ਤਾਗਾ | : ਨਾਮ ਤੇਰੇ ਦਾ ਧਾਗਾ ਮੇਰਾ |
| ਨਾਮੁ ਫੂਲ ਮਾਲਾ | : ਸਿਮਰਨ ਹੈ ਫੁੱਲਾਂ ਦੀ ਮਾਲਾ। |
| ਭਾਰ ਅਠਾਰਹ | : ਫੁੱਲਾਂ ਵਾਲੀ ਬਨਸਪਤੀ ਸਾਰੀ |
| ਸਗਲ ਜੂਠਾਰੇ ॥ | : ਜੂਠੀ (ਭੌਰਿਆਂ ਕੀਤੀ) ਮੈਲਾ ॥ |
| ਤੇਰੋ ਕੀਆ | : ਤੇਰੀ ਕੀਤੀ ਕੁਦਰਤ ਵਿਚੋਂ |
| ਤੁਝਹਿ ਕਿਆ ਅਰਪਉ | : ਕੀ ਲੈ ਕੇ ਤੈਨੂੰ ਭੇਟ ਚੜ੍ਹਾਵਾਂ। |
| ਨਾਮੁ ਤੇਰਾ | : ਨਾਮ ਤੇਰੇ ਦਾ ਚੌਰ ਬਣਾ ਕੇ |
| ਤੁਹੀ ਚਵਰ ਢੋਲਾਰੇ ॥੩॥ | : ਤੇਰੇ ਉਪਰ ਪਿਆ ਝੁਲਾਵਾਂ ॥ |
| ਦਸ ਅਠਾ ਅਠ ਸਠੇ | : ਪੁਰਾਣ ਅਠਾਰਾਂ, ਤੀਰਥ ਠਾਹਟ |
| ਚਾਰੇ ਖਾਣੀ | : ਚਹੁੰ ਜੂਨਾਂ ਦੀ ਦੱਸਦੇ ਭਟਕਣ। |
| ਇਹੈ ਵਰਤਣਿ ਹੈ ਸਗਲ ਸੰਸਾਰੇ ॥ | : ਇਹ ਵਰਤਾਰਾ ਜੱਗ ਸਾਰੇ ਦਾ |
| ................ | : ਪੁੰਨ ਕਰਮਾਂ ਦੇ ਵਿਚ ਹੀ ਅਟਕਣ ॥ |
| ਕਹੈ ਰਵਿਦਾਸੁ | : ਏਸੇ ਲਈ ਰਵਿਦਾਸ ਕਹਿ ਬਸ |
| ਨਾਮੁ ਤੇਰੋ ਆਰਤੀ | : ਤੇਰੇ ਨਾਮ ਦੀ ਆਰਤੀ ਗਾਵਾਂ। |
| ਸਤਿ ਨਾਮੁ | : ਸੱਚ ਸਦਾ ਹੈ ਨਾਮ ਜੋ ਤੇਰਾ |
| ਹਰਿ ਭੋਗ ਤੁਹਾਰੇ ॥੪॥੩॥ | : ਇਸੇ ਦਾ ਤੈਨੂੰ ਭੋਗ ਲੁਆਵਾਂ ॥ |

**ਪਦ-ਅਰਥ**

ਆਰਤੀ=ਥਾਲ ਵਿੱਚ ਫੁੱਲ ਰੱਖ ਕੇ, ਜਗਦਾ ਦੀਵਾ ਰੱਖ ਕੇ, ਚੰਦਨ ਆਦਿ ਸੁਗੰਧੀਆਂ ਲੈ ਕੇ ਕਿਸੇ ਮੂਰਤੀ ਅੱਗੇ ਥਾਲ ਵਿਚ ਹਿਲਾਈ ਜਾਣਾ ਅਤੇ ਉਸਦੀ ਉਸਤਤ ਵਿੱਚ ਭਜਨ ਗਾਉਣੇ, ਇਹ ਉਸ ਮੂਰਤੀ ਦੀ ਆਰਤੀ ਕਹੀ ਜਾਂਦੀ ਹੈ। ਮਜਨੁ=ਇਸ਼ਨਾਨ। ਮੁਰਾਰੇ=ਹੇ ਮੁਰਾਰ (ਮੁਰ+ਅਰਿ। ਅਰਿ=ਵੈਰੀ, ਦੈਂਤ ਦਾ ਵੈਰੀ; ਕ੍ਰਿਸ਼ਨ ਜੀ)। ਭਾਵ=ਪ੍ਰਮਾਤਮਾ। ਪਾਸਾਰੇ=ਖਿਲਾਰੇ; ਅਡੰਬਰ। ਆਸਨੋ=ਉੱਨ ਆਦਿਕ ਦਾ ਕੱਪੜਾ ਜਿਸਤੇ ਬੈਠ ਕੇ ਮੂਰਤੀ ਪੂਜਾ ਕੀਤੀ ਜਾਂਦੀ ਹੈ। ਉਰਸਾ=ਚੰਦਨ ਰਗੜਨ ਵਾਲੀ ਸਿਲ। ਲੈ-ਲੈ ਕੇ। ਛਿਟਕਾਰੇ=ਛਿੜਕਾਈ ਦਾ ਹੈ (ਕੇਸਰ ਰਗੜਨ ਵਾਲਾ

ਪੱਥਰ-ਸ਼੍ਰੋਮਣੀ ਕਮੇਟੀ ਪੋਥੀ ਦੂਜੀ)। ਅੰਭੁਲਾ=ਪਾਣੀ। ਚਾਰੇ=ਚੜ੍ਹਾਈਦਾ ਹੈ। ਭਾਰ ਅਠਾਰਹ=ਸਾਰੀ ਬਨਸਪਤੀ।

ਨੋਟ:-ਇੱਕ ਪੁਰਾਣਾ ਖਿਆਲ ਚਲਿਆ ਆ ਰਿਹਾ ਹੈ ਕਿ ਜਗਤ ਦੀ ਸਾਰੀ ਬਨਸਪਤੀ ਦੇ ਹਰੇਕ ਕਿਸਮ ਦੇ ਬੂਟੇ ਦਾ ਇੱਕ ਇੱਕ ਪੱਤਾ ਲੈ ਕੇ ਇਕੱਠਾ ਕੀਤਾ ਜਾਵੇ ਤਾਂ ਅਠਾਰਾਂ ਭਾਰ ਬਣਦੇ ਹਨ। ਇਕ ਭਾਰ ਪੰਜ ਮਣ ਕੱਚੇ ਦਾ ਹੈ।

ਜੂਠਾਰੇ=ਜੂਠੇ ਹਨ-ਕਿਉਂਕਿ ਕਈ ਤਰ੍ਹਾਂ ਦੇ ਭੰਵਰ, ਮੱਖੀਆਂ ਆਦਿ ਉਨ੍ਹਾਂ ਨੂੰ ਸੁੰਘਦੀਆਂ ਹਨ। ਦਸ ਅਠਾ=ਅਠਾਰਾਂ ਪੁਰਾਣ। ਅਠ ਸਠੇ=68 ਤੀਰਥ। ਭੋਗ=ਦੁੱਧ ਜਾਂ ਖੀਰ ਆਦਿ ਦੀ ਭੇਟਾ। ਇਸਨੂੰ ਨੈਵੇਦ ਵੀ ਕਹਿੰਦੇ ਹਨ।

ਨੋਟ:-ਇਹ ਸਾਰੇ ਅਡੰਬਰ ਭਗਤ ਜੀ ਨੇ ਸ਼ੁਰੂ ਵਿਚ ਹੀ ਝੂਠੇ ਕਿਹਾ ਹੈ। (ਝੂਠੇ ਸਗਲ ਪਾਸਾਰੇ-ਖਿਲਾਰੇ)

# ੧ੴ ਸਤਿਗੁਰ ਪ੍ਰਸਾਦਿ
# ॥ ਜੈਤਸਰੀ ਬਾਣੀ ਭਗਤਾ ਕੀ ॥

| ਬਾਣੀ | ਅਰਥ |
|---|---|
| ................. | ਕੀ ਕਰਾਂ ਮੈਂ, ਕੁਝ ਨਹੀਂ ਸੁਝਦਾ |
| ਨਾਥ ਕਛੂਆ ਨਾ ਜ਼ਾਨਉ ॥ | : ਮੈਨੂੰ ਕੁਝ ਨਹੀਂ ਆਉਂਦਾ ਦਾਤਾ। |
| ਮਨੁ ਮਾਇਆ ਕੈ ਹਾਥਿ | : ਇਹ ਆਪਣਾ ਮਨ, ਮਾਇਆ ਦੇ ਹੱਥ |
| ਬਿਕਾਨਉ ॥੧ ॥ ਰਹਾਉ ॥ | : ਮੈਂ ਤਾਂ ਮਾਧੋ, ਵੇਚ ਹੈ ਦਿੱਤਾ ॥ |
| ਤੁਮ ਕਹੀਅਤ ਹੋ | : ਤੈਨੂੰ ਸਾਰੇ ਲੋਕ ਨੇ ਕਹਿੰਦੇ |
| ਜਗਤ ਗੁਰ ਸੁਆਮੀ ॥ | : ਸਾਰੇ ਜੁੱਗ ਦਾ ਮਾਲਕ ਤੂੰ। |
| ਹਮ ਕਹੀਅਤ ਕਲਿਜੁਗ ਕੇ ਕਾਮੀ ॥੧ ॥ | : ਕਲਜੁਗ ਜੀਵ ਅਸੀਂ ਹਾਂ ਕਾਮੀ |
| ................. | : ਰੱਖ ਲੈ ਆਪਣੇ ਬਾਲਕ ਨੂੰ ॥ |
| ਇਨ ਪੰਚਨ | : ਏਨ੍ਹਾਂ ਪੰਜਾਂ ਕਾਮ-ਆਦਕਾਂ |
| ਮੇਰੋ ਮਨ ਜੁ ਬਿਗਾਰਿਓ ॥ | : ਮੇਰੇ ਮਨ ਨੂੰ ਬਹੁਤ ਵਿਗਾੜਿਆ। |
| ਪਲੁ ਪਲੁ ਹਰਿ ਜੀ ਤੇ | : ਪੈਰ ਪੈਰ ਤੇ ਰੱਬ ਤੋਂ ਮੈਨੂੰ |
| ਅੰਤਰ ਪਾਰਿਓ ॥੨ ॥ | : ਕੀਤਾ ਦੂਰ ਤੇ ਬਹੁਤ ਪਛਾੜਿਆ ॥ |
| ਜਤ ਦੇਖਉ ਤਤ ਦੁਖ ਕੀ ਰਾਸੀ ॥ | : ਜਿੱਧਰ ਦੇਖਾਂ ਦੁੱਖ ਦੀਆਂ ਪੰਡਾਂ। |
| ................... | : ਇਨ੍ਹਾਂ ਪੰਜਾਂ ਨੇ ਬਨ੍ਹਵਾਈਆਂ |
| ਅਜੌਂ ਨ ਪਤ੍ਹਾਇ | : ਅਜੇ ਵੀ ਚੰਦਰਾ ਮਨ ਨਹੀਂ ਮੰਨਦਾ |
| ਨਿਗਮ ਭਏ ਸਾਖੀ ॥੩ ॥ | : ਧਰਮ ਪੁਸਤਕਾਂ ਦੇਣ ਦੁਹਾਈਆਂ ॥ |
| ਗੋਤਮ ਨਾਰਿ | : ਗੌਤਮ ਰਿਖੀ ਦੀ ਵਹੁਟੀ ਜਿਹੜੀ |
| | ਪਤੀ ਬਰਤਾ ਸੀ, ਨਾਮ ਅਹੱਲਿਆ। |
| ................. | |
| ਉਮਾਪਤਿ ਸ੍ਵਾਮੀ ॥ | : ਪਾਰਬਤੀ ਦਾ ਮਾਲਕ ਸ਼ਿਵ ਜੀ |
| ਸੀਸੁ ਧਰਨਿ | : ਬ੍ਰਹਮਾ ਨੂੰ ਜੋ ਮਾਰਨ ਚੱਲਿਆ ॥ |
| ................. | ਇੰਦਰ ਅਹੱਲਿਆ ਦੀ ਸੇਜ ਤੇ |
| ................. | ਚੋਰੀ ਚੋਰੀ ਜਾ ਬੈਠਾ। |
| ਸਹਸ ਭਗ | : ਇਕ ਹਜ਼ਾਰ ਨਸ਼ਾਨ ਭਗਾਂ ਦੇ |
| ਗਾਂਮੀ ॥ ੪ ॥ | : ਪਿੰਡੇ ਤੇ ਬਣਵਾ ਬੈਠਾ ॥ |
| ਇਨ ਦੂਤਨ | : ਏਨ੍ਹਾਂ ਬੁਰਿਆਂ ਕਾਮ ਆਦਕਾਂ |
| ................. | ਸਭ ਨੂੰ ਪੁੱਠੇ ਪਾਇਆ ਰਾਹ। |

| | |
|---|---|
| ਖਲੁ | : ਮੇਰੇ ਮੂਰਖ ਮਨ ਦਾ ਏਹਨਾਂ |
| ਬਧੁ ਕਰਿ ਮਾਰਿਓ ॥ | : ਮਾਰ ਮਾਰ ਕੇ ਘੁੱਟ ਤਾ ਸਾਹ ॥ |
| ................. | ਵੇਖੋ ਫਿਰ ਵੀ ਮਨ ਦੀ ਹਾਲਤ |
| ਬਡੋ ਨਿਲਾਜੁ | : ਹੱਦ ਨਾ ਕੋਈ ਬੇਸ਼ਰਮੀ ਦੀ। |
| ਅਜਹੂ ਨਹੀਂ ਹਾਰਿਓ ॥੫॥ | : ਵਿਕਾਰਾਂ ਤੋਂ ਇਹ ਅਜੇ ਨਾ ਮੁੜਦਾ |
| ................. | ਇਹ ਹਾਲਤ ਮੰਦਕਰਮੀ ਦੀ ॥ |
| ਕਹਿ ਰਵਿਦਾਸ | : ਰਵਿਦਾਸ ਕਹੇ (ਮੈਂ ਮਨ ਰੋਕਣ ਲਈ) |
| ਕਹਾ ਕੈਸੇ ਕੀਜੈ ॥ | : ਕੀ ਕਰਾਂ ਤੇ ਕਿੱਥੇ ਜਾਵਾਂ। |
| ਬਿਨੁ ਰਘੁਨਾਥੁ | : ਬਚਣ ਲਈ, ਇੱਕ ਰੱਬ ਦੇ ਬਾਝੋਂ |
| ਸਰਨਿ ਕਾ ਕੀ ਲੀਜੈ ॥੬॥੧॥ | : ਕਿਧਰੇ ਹੋਰ ਨਾ ਲੱਭਣ ਥਾਵਾਂ ॥ |

**ਪਦ-ਅਰਥ**

ਕਹੀਅਤ ਹੌਂ=ਤੂੰ ਅਖਵਾਉਂਦਾ ਹੈਂ। ਕਾਮੀ=ਵਿਸ਼ਈ। ਪੰਚਨ=ਕਾਮਾਦਿਕ, ਪੰਜ ਵਿਕਾਰਾਂ ਨੇ। (ਪੰਜ ਵਿਕਾਰ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨਿਗਮ=ਵੇਦ ਆਦਿਕ; ਧਰਮ ਪੁਸਤਕਾਂ। ਸਹਸ ਭਗ ਗਾਮੀ=ਹਜ਼ਾਰਾਂ ਭਗਾਂ ਦੇ ਨਿਸ਼ਾਨ ਵਾਲਾ। ਭਗ=ਇਸਤਰੀ ਦਾ ਗੁਪਤ ਅੰਗ।

ਨੋਟ:-ਜਦੋਂ ਇੰਦਰ ਨੇ ਗੋਤਮ ਦੀ ਵਹੁਟੀ ਅਹੱਲਿਆ ਨਾਲ ਵਿਭਚਾਰ ਕੀਤਾ ਤਾਂ ਗੋਤਮ ਦੇ ਸਰਾਪ ਨਾਲ ਉਸਦੇ ਪਿੰਡੇ ਤੇ ਹਜ਼ਾਰਾਂ ਭਗਾਂ ਬਣ ਗਈਆਂ।

ਨੋਟ:-ਬ੍ਰਹਮਾ ਜਦੋਂ ਆਪਣੀ ਹੀ ਧੀ ਉਤੇ ਮੋਹਿਤ ਹੋ ਗਿਆ ਤੇ ਜਿਧਰ ਉਹ ਜਾਵੇ ਬ੍ਰਹਮਾ ਆਪਣਾ ਨਵਾਂ ਮੂੰਹ ਬਣਾਈ ਜਾਵੇ; ਜਦੋਂ ਉਹ ਅਕਾਸ਼ ਵੱਲ ਉੱਡ ਖਲੋਤੀ, ਬ੍ਰਹਮਾ ਨੇ ਪੰਜਵਾਂ ਮੂੰਹ ਉੱਪਰ ਵੱਲ ਬਣਾ ਲਿਆ। ਸ਼ਿਵਜੀ ਨੇ ਇਹ ਅੱਤ ਵੇਖ ਕੇ ਬ੍ਰਹਮਾ ਦਾ ਸਿਰ ਕੱਟ ਦਿੱਤਾ। (ਉਮਾ=ਪਾਰਬਤੀ। ਉਮਾਪਤਿ=ਪਾਰਬਤੀ ਦਾ ਪਤੀ) ਪਰ ਬ੍ਰਹਮ ਹੱਤਿਆ ਦਾ ਪਾਪ ਹੋ ਜਾਣ ਕਰਕੇ ਇਹ ਸਿਰ ਸ਼ਿਵਜੀ ਦੇ ਹੱਥਾਂ ਨਾਲ ਚਿੰਬੜ ਗਿਆ।

ਕਹਾ=ਕਿੱਥੇ। ਖਲ਼=ਮੂਰਖ। ਬਧੁ=ਮਾਰ ਕੁਟਾਈ।

# ੧ਓ ਸਤਿਗੁਰ ਪ੍ਰਸਾਦਿ
## ॥ ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ॥

| ਬਾਣੀ | ਅਰਥ |
|---|---|
| ਸਹ ਕੀ ਸਾਰ | : ਕਦਰ ਪਤੀ ਦੇ ਮਿਲਣ ਦੀ ਕਰਦੀ |
| ਸੁਹਾਗਨਿ ਜਾਨੈ ॥ | : ਜਿਹੜੀ ਪਤੀ ਪਿਆਰ ਨੂੰ ਜਾਣੇ। |
| ਤਜਿ ਅਭਿਮਾਨੁ | : ਮਨ ਦੀ ਹਉਮੈ ਸਾਰੀ ਛੱਡ ਕੇ |
| ਸੁਖ ਰਲੀਆ ਮਾਨੈ ॥ | : ਕਰੇ ਪਿਆਰ ਤੇ ਖੁਸ਼ੀਆਂ ਮਾਣੇ ॥ |
| ਤਨੁ ਮਨੁ ਦੇਇ | : ਤਨ ਤੇ ਮਨ ਉਹ ਦੋਵੇਂ ਅਰਪੇ |
| ਨ ਅੰਤਰੁ ਰਾਖੈ ॥ | : ਪ੍ਰਭੂ ਪਤੀ ਤੋਂ ਵਿੱਥ ਨਾ ਰੱਖਦੀ। |
| ਅਵਰਾ ਦੇਖਿ | : ਮੰਦ-ਪ੍ਰੇਰਨਾ ਕੋਈ ਸੁਣੇ ਨਾ ਬੋਲੇ |
| ਨਾ ਸੁਨੈ ਅਭਾਖੈ ॥੧॥ | : ਨਾ ਹੀ ਆਸਰਾ ਕਿਸੇ ਦਾ ਤਕਦੀ ॥ |
| ਸੋ ਕਤ ਜਾਨੈ | : ਜੀਵ ਇਸਤਰੀ ਉਹ ਕੀ ਜਾਣੇ |
| ਪੀਰ ਪਰਾਈ ॥ | : ਕਿਸੇ ਸੁਹਾਗਨ (ਗੁਰਮੁਖ) ਦਾ ਦੁੱਖ। |
| ਜਾ ਕੈ ਅੰਤਰਿ | : ਜਿਸ ਦੇ ਕਦੇ ਨਾ, ਮਨ ਵਿੱਚ ਉੱਠੀ |
| ਦਰਦੁ ਨਾ ਪਾਈ ॥੧॥ ਰਹਾਉ ॥ | : ਪ੍ਰਭੂ-ਮਿਲਣੇ ਦੀ ਪੀੜ ਜਾਂ ਭੁੱਖ ॥ |
| ਦੁਖੀ ਦੁਹਾਗਨਿ | : ਐਸੀ (ਛੁੱਟੜ) ਜੀਵ ਇਸਤਰੀ |
| ਦੁਇ ਪਖ ਹੀਨੀ ॥ | : ਦੋਹੀਂ ਜਹਾਨੀ ਦੁਖੀ ਹੈ ਰਹਿੰਦੀ। |
| ਜਿਨਿ ਨਾਹ ਨਿਰੰਤਰਿ | : ਜਿਹੜੀ ਇਕ ਰਸ ਪ੍ਰਭੂ ਪਤੀ ਦੀ |
| ਭਗਤਿ ਨਾ ਕੀਨੀ ॥ | : ਭਗਤੀ ਵਿੱਚ ਲਿਵ ਲਾ ਨਾ ਬਹਿੰਦੀ ॥ |
| ਪੁਰਸਲਾਤ ਕਾ | : ਪੁਲ ਬਣਿਆ ਦੋਜ਼ਕ ਦੀ ਅੱਗ ਤੇ |
| ................ | ਵਾਲਾਂ ਜਿਹਾ ਬਰੀਕ ਸੁਣੀਂਦਾ। |
| ................ | ਹਰ ਇੱਕ ਨੂੰ ਉਹ ਲੰਘਣਾ ਪੈਂਦਾ |
| ਪੰਥੁ ਦੁਹੇਲਾ ॥ | : ਔਖਾ ਰਸਤਾ (ਠੀਕ) ਸੁਣੀਂਦਾ ॥ |
| ................ | ਐਸੇ ਬਿਖਰੇ ਪੈਂਡੇ ਉੱਤੇ |
| ਸੰਗਿ ਨ ਸਾਥੀ | : ਦੁਖ ਵਿੱਚ ਸਾਥ ਨਾ ਦੇਵੇ ਕੋਈ |
| ਗਵਨੁ ਇਕੇਲਾ ॥੨॥ | : ਜਾਣਾ ਪੈਂਦਾ ਆਪ ਇਕੱਲਿਆਂ |
| ................ | ਭਗਤੀ ਕਰੇ ਜੋ ਲੰਘਦਾ ਸੋਈ ॥ |
| ਦੁਖੀਆ ਦਰਦਵੰਦੁ | : ਹੇ ਦਾਤਾ ਮੈਂ ਦਰਦਮੰਦ ਹਾਂ |
| ਦਰਿ ਆਇਆ ॥ | : ਦੁਖੀਆ ਤੇਰੇ ਦਰ ਤੇ ਆਇਆ। |

| | |
|---|---|
| ਬਹੁਤੁ ਪਿਆਸ | : ਦਰਸ਼ਨ ਦੀ ਮੈਨੂੰ ਤਾਂਘ ਬੜੀ ਹੈ |
| ਜਬਾਬੁ ਨ ਪਾਇਆ ॥ | : (ਪਰ) ਤੇਰੇ ਦਰੋਂ ਨਾ ਉੱਤਰ ਆਇਆ ॥ |
| ਕਹਿ ਰਵਿਦਾਸ | : ਰਵਿਦਾਸ ਕਹੇ ਸੁਣ ਮਾਲਕ ਮੇਰੇ |
| ਸਰਨਿ ਪ੍ਰਭ ਤੇਰੀ ॥ | : ਆਇਆ ਹਾਂ ਮੈਂ, ਸ਼ਰਨ 'ਚ ਤੇਰੀ। |
| ਜਿਉਂ ਜਾਨਹੁ | : ਜਿਵੇਂ ਵੀ ਤੈਨੂੰ ਠੀਕ ਹੈ ਲੱਗਦਾ |
| ਤਿਉਂ ਕਰੁ ਗਤਿ ਮੇਰੀ ॥੩॥੧॥ | : ਤਿਵੇਂ ਸਵਾਰੋ ਹਾਲਤ ਮੇਰੀ ॥ |

**ਪਦ-ਅਰਥ**

ਸਹ=ਖਸਮ, ਪਤੀ। ਸਾਰ=ਕਦਰ। ਤਜ=ਛੱਡ ਕੇ। ਅੰਤਰੁ=ਵਿੱਥ। (ਕੋਈ ਭੇਦ ਨਹੀਂ ਰੱਖਦੀ, ਫਰਕ; ਇੱਕ ਰੂਪ ਹੋ ਜਾਂਦੀ ਹੈ।) (ਪੋਥੀ ਸ਼੍ਰੋਮਣੀ ਕਮੇਟੀ) ਅਲਾਖੈ=ਮੰਦੀ ਪ੍ਰੇਰਨਾ। ਦੁਇ ਪਖ=ਸਹੁਰਾ-ਪੇਕਾ, ਲੋਕ ਪਰਲੋਕ; ਦੋਹੀਂ ਜਹਾਨੀਂ। ਨਾਹ=ਖਸਮ, ਪਤੀ। ਨਿਰੰਤਰਿ=ਇੱਕ ਰਸ। ਪੁਰਸਲਾਤ=(ਪੁਲ-ਸਿਰਾਤ) ਮੁਸਲਮਾਨੀ ਵਿਚਾਰ ਅਨੁਸਾਰ ਇਹ ਪੁਲ ਦੋਜਕ ਦੀ ਅੱਗ ਉੱਤੇ ਬਣਿਆ ਹੈ ਅਤੇ ਵਾਲ ਜਿੰਨਾ ਬਰੀਕ ਹੈ, ਹਰ ਇੱਕ ਨੂੰ ਇਸ ਦੇ ਉੱਤੋਂ ਦੀ ਲੰਘਣਾ ਪੈਂਦਾ ਹੈ। ਦੁਹੇਲਾ=ਔਖਾ। ਗਵਨ=ਜਾਣਾ।

# ੧ਓ ਸਤਿਗੁਰ ਪ੍ਰਸਾਦਿ
## ॥ ਸੂਹੀ ॥

| ਬਾਣੀ | ਅਰਥ |
|---|---|
| ਜੋ ਦਿਨ ਆਵਹਿ ਸੋ ਦਿਨ ਜਾਹੀ ॥ | : ਚੜ੍ਹਦਾ ਹੈ ਦਿਨ ਛਿਪ ਜਾਂਦਾ ਹੈ |
| ................. | ਉਮਰ ਨੇ ਏਵੇਂ ਹੀ ਲੰਘ ਜਾਣਾ। |
| ਕਰਨਾ ਕੂਚੁ | : ਅੰਤ ਨੂੰ ਏਥੋਂ ਤੁਰ ਜਾਣਾ ਹੈ |
| ਰਹਨੁ ਥਿਰੁ ਨਾਹੀ ॥ | : ਇੱਥੇ ਪੱਕਾ ਨਹੀਂ ਟਿਕਾਣਾ। |
| ਸੰਗੁ ਚਲਤ ਹੈ | : ਸੰਗੀ ਸਾਥੀ ਚਲਦੇ ਜਾਂਦੇ |
| ਹਮ ਭੀ ਚਲਨਾ ॥ | : ਅਸੀਂ ਵੀ ਇਕ ਦਿਨ ਚਲੇ ਹੈ ਜਾਣਾ। |
| ਦੂਰਿ ਗਵਨ ਸਿਰ ਊਪਰਿ ਮਰਨਾ ॥੧॥ | : ਲੰਮਾ ਪੈਂਡਾ ਮੌਤ ਹੈ ਸਿਰ ਤੇ |
| ................. | ਪਤਾ ਨਹੀਂ ਉਹਨੇ ਕਦ ਲੈ ਜਾਣਾ ॥ |
| ਕਿਆ ਤੂ ਸੋਇਆ | : ਓ ਅਨਜਾਣਾ ਕਿਉਂ ਸੁੱਤਾ ਹੈਂ |
| ਜਾਗੁ ਇਆਨਾ ॥ | : ਹੋਸ਼ 'ਚ ਆ ਤੇ ਜਾਗ ਪਉ ਹੁਣ ॥ |
| ਤੈ ਜੀਵਨੁ ਜਗਿ | : ਜਗ ਵਿੱਚ ਜਿਊਣ ਨੂੰ ਅਮਰ ਸਮਝ ਕੇ |
| ਸਚੁ ਕਰਿ ਜਾਨਾ ॥੧॥ ਰਹਾਉ ॥ | : ਧੰਦਿਆਂ ਵਿੱਚ ਨਾ ਖੁਭਿਆ ਰਹੁ ਹੁਣ ॥ |
| (ਜਿਨਿ) ਜੀਉ ਦੀਆ | : ਜਿਸ ਨੇ ਤੈਨੂੰ ਜੀਵਨ ਦਿੱਤਾ |
| ਸੁ ਰਿਜਕੁ ਅੰਬਰਾਵੈ ॥ | : ਰਿਜ਼ਕ ਵੀ ਉਹ ਅਪੜਾਉਂਦਾ ਆਪੇ। |
| ਸਭ ਘਟ ਭੀਤਰਿ | : ਸਭ ਦੇ ਅੰਦਰ ਬੈਠਾ ਹੋਇਆ |
| ਹਾਟੁ ਚਲਾਵੈ ॥ | : ਰਿਜ਼ਕ ਦਾ ਆਹਰ ਕਰਾਉਂਦਾ ਆਪੇ ॥ |
| ਕਰਿ ਬੰਦਿਗੀ | : ਬੰਦਾ ਹੈਂ ਜੇ, ਬੰਦਗੀ ਕਰ |
| ਛਾਡਿ ਮੈਂ ਮੇਰਾ ॥ | : ਮੈਂ ਮੇਰੀ ਦਾ ਮਾਣ ਨਾ ਕਰ ਤੂੰ। |
| ਹਿਰਦੈ ਨਾਮੁ ਸਮ੍ਾਰਿ ਸਵੇਰਾ | : ਮਨ ਵਿਚ ਜਪ ਲੈ ਵੇਲੇ ਸਿਰ ਹੀ |
| ................. | ਨਾਮ ਪ੍ਰਭੂ ਦਾ ਸਦਾ ਸਿਮਰ ਤੂੰ ॥ |
| ਜਨਮੁ ਸਿਰਾਨੋ | : ਉਮਰ ਤਾਂ ਮੁੱਕਣ ਤੇ ਆ ਚੱਲੀ |
| ਪੰਥੁ ਨ ਸਵਾਰਾ ॥ | : ਜਿਉਣ ਦਾ ਰਾਹ ਤੂੰ ਸਾਫ ਨਾ ਕੀਤਾ। |
| ਸਾਂਝ ਪਰੀ ਦਹ ਦਿਸ ਅੰਧਿਆਰਾ ॥ | : ਹੋ ਗਈ ਸ਼ਾਮ ਹਨੇਰੇ ਨੇ ਹੁਣ |
| ................. | ਤੈਨੂੰ ਕਰਨਾ ਮਾਫ ਨਾ ਮੀਤਾ ॥ |
| ਕਹਿ ਰਵਿਦਾਸ ਨਿਦਾਨਿ | : ਰਵਿਦਾਸ ਕਹੇ ਸਭ ਆਖਰ ਨੂੰ ਤਾਂ |
| ਦਿਵਾਨੇ ॥ | : (ਰਹਿਣ ਨਹੀਂ ਕੁਝ ਖਾਸ) ਓ ਕਮਲੇ। |

| | |
|---|---|
| ਚੇਤਸਿ ਨਾਹੀ ਦੁਨੀਆ | : ਸਿਮਰੈ ਨਾ ਕਿਉਂ; ਦੁਨੀਆਂ ਫਾਨੀ, |
| ਫਨਖਾਨੇ ॥੩॥੨॥ | : ਹੋਣਾ ਇਹਨੇ ਨਾਸ ਓ ਕਮਲੇ ॥ |

**ਪਦ-ਅਰਥ**

ਗਵਨ=ਪੈਂਡਾ, ਮੁਸਾਫਰੀ। ਦੂਰ ਗਵਨ=ਦੂਰ ਦਾ ਪੈਂਡਾ। ਅੰਬਰਾਵੈ=ਅਪੜਾਉਂਦਾ ਹੈ। ਭੀਤਰਿ=ਅੰਦਰ। ਹਾਟ=ਹੱਟੀ। ਹਾਟ ਚਲਾਵੈ=ਰਿਜ਼ਕ ਦਾ ਪ੍ਰਬੰਧ ਕਰਦਾ ਹੈ। ਸਮ੍ਰਿ=ਸਾਂਭ-ਸੰਭਾਲ ਕੇ। ਸਵੇਰਾ=ਵੇਲੇ ਸਿਰ, ਸਵਖਤੇ। ਸਿਰਾਨੋ=ਗੁਜ਼ਰ ਰਿਹਾ ਹੈ। ਪੰਥੁ=ਜ਼ਿੰਦਗੀ ਦਾ ਰਸਤਾ। ਸਾਂਝ=ਸ਼ਾਮ। ਨਿਦਾਨ=ਓੜਕ ਨੂੰ; ਅੰਤ ਨੂੰ। ਫਨਖਾਨੇ=ਫਨਾਹ ਦਾ ਘਰ, ਨਾਸਵੰਤ।

# ੧ੴ ਸਤਿਗੁਰ ਪ੍ਰਸਾਦਿ
## ॥ ਸੂਹੀ ॥

| ਬਾਣੀ | ਅਰਥ |
|---|---|
| ਊਚੇ ਮੰਦਰ | : ਸੁਹਣੇ ਉਚੇ ਮਹਿਲ ਮਾੜੀਆਂ |
| ਸਾਲ ਰਸੋਈ ॥ | : ਪੱਕੇ ਬਣੇ ਰਸੋਈ ਖਾਨੇ। |
| ਏਕ ਘਰੀ ਫੁਨਿ | : ਮੌਤ ਆਉਣ ਤੇ ਇਕ ਘੜੀ ਵੀ |
| ਰਹਨੁ ਨ ਹੋਈ ॥੧॥ | : ਰਹਿਣ ਨਾ ਮਿਲਦਾ, ਗਏ ਟਿਕਾਣੇ ॥ |
| ਇਹੁ ਤਨੁ ਐਸਾ | : ਇਹ ਸਰੀਰ ਵੀ ਬੰਦੇ ਦਾ ਇਉਂ |
| ਜੈਸੇ ਘਾਸ ਕੀ ਟਾਟੀ ॥ | : ਜਿਉਂ ਹੁੰਦਾ ਇਕ ਘਾਹ ਦਾ ਛੱਪਰ। |
| ਜਲਿ ਗਇਓ ਘਾਸੁ | : ਸੜ ਕੇ ਛੱਪਰ ਮਿੱਟੀ ਹੋ ਗਿਆ |
| ਰਲਿ ਗਇਓ ਮਾਟੀ ॥੧॥ ਰਹਾਉ ॥ | : (ਥੋੜੇ ਚਿਰ ਲਈ ਵਿਛ ਗਏ ਸੱਥਰ) ॥ |
| ਭਾਈ ਬੰਧ ਕੁਟੰਬ | : ਰਿਸ਼ਤੇਦਾਰ ਤੇ ਕੁੜਮ ਕਬੀਲਾ |
| ਸਹੇਰਾ ॥ | : ਹੋਰ ਵੀ ਮਿੱਤਰ ਯਾਰ ਬਥੇਰੇ। |
| ਓਇ ਭੀ ਲਾਗੇ ਕਾਢੁ | : ਉਹ ਵੀ ਆਖਣ ਲਗਦੇ, ਕਢੋ |
| ਸਵੇਰਾ ॥੨॥ | : ਛੇਤੀ ਘਰੋਂ ਬਾਹਰ, (ਤੇ) ਕਰੋ ਨਬੇੜੇ ॥ |
| ਘਰ ਕੀ ਨਾਰਿ ਉਰਹਿ | : ਲੱਗੀ ਰਹਿੰਦੀ ਨਾਲ ਸਦਾ ਜੋ |
| ਤਨ ਲਾਗੀ ॥ | : ਆਪਣੀ ਵਹੁਟੀ ਪਿਆਰ ਜਤਾਉਂਦੀ। |
| ਉਹ ਤਉ ਭੂਤੁ ਭੂਤੁ ਕਰਿ | : ਉਹ ਵੀ ਮਰੇ ਤੋਂ ਭੂਤ ਭੂਤ ਕਹਿ |
| ਭਾਗੀ ॥੩॥ | : ਭੱਜਦੀ ਦੂਰ ਤੇ ਨੇੜ ਨਾ ਆਉਂਦੀ |
| ਕਹਿ ਰਵਿਦਾਸ | : ਰਵਿਦਾਸ ਕਹੇ (ਇਸ ਮੈਂ ਮੇਰੀ ਵਿੱਚ) |
| ਸਭੈ ਜਗੁ ਲੂਟਿਆ ॥ | : ਸਾਰਾ ਜੱਗ ਹੀ ਜਾਂਦੈ ਠੱਗਿਆ। |
| ਹਮ ਤਉ ਏਕ ਰਾਮ | : ਮੈਂ ਇਕ ਰਾਮ ਦਾ ਪੱਲਾ ਫੜਕੇ |
| ਕਹਿ ਛੂਟਿਆ ॥੪॥੩॥ | : ਸਿਮਰ ਕੇ, ਇਸ ਠੱਗੀ ਤੋਂ ਬਚ ਗਿਆ ॥ |

**ਪਦ-ਅਰਥ**

ਸਾਲ ਰਸੋਈ=ਰਸੋਈ ਖਾਨਾ। ਫੁਨ=ਫੇਰ, ਮੁੜ। (ਭਾਵ ਮੌਤ ਆਇਆਂ)। ਟਾਟੀ= ਛੱਪਰ। ਸਹੇਰਾ=ਸਾਥੀ, ਯਾਰ ਮਿੱਤਰ। ਲਾਗੇ=ਕਹਿਣ ਲੱਗ ਪਏ।

# ੧ਓ ਸਤਿਗੁਰ ਪ੍ਰਸਾਦਿ

## ॥ ਬਿਲਾਵਲੁ ਬਾਣੀ ਰਵਿਦਾਸ ਭਗਤ ਜੀ ਕੀ ॥

| ਬਾਣੀ | ਅਰਥ |
| --- | --- |
| ਦਾਰਿਦੁ ਦੇਖਿ | : ਕਿਸੇ ਗਰੀਬ ਦੀ ਵੇਖ ਕੰਗਾਲੀ |
| ਸਭੁ ਕੋ ਹਸੈ | : ਹਰ ਕੋਈ ਬੰਦਾ ਹੱਸਦਾ ਹੈ |
| ਐਸੀ ਦਸਾ ਹਮਾਰੀ ॥ | : ਐਸੀ ਹੀ ਸੀ ਹਾਲਤ ਮੇਰੀ |
| ............... | ਪਰ ਹੁਣ ਮੇਰਾ ਘਰ ਵਸਦਾ ਹੈ ॥ |
| ਅਸਟ ਦਸਾ ਸਿਧਿ | : ਅਠਾਰਾਂ ਸਿਧੀਆਂ ਹਨ ਇਸ ਵੇਲੇ |
| ਕਰ ਤਲੈ | : ਮੇਰੇ ਹੱਥ ਦੀ ਤਲੀ ਦੇ ਉੱਤੇ। |
| ਸਭ ਕ੍ਰਿਪਾ ਤੁਮਾਰੀ ॥੧॥ | : ਇਹ ਸਾਰੀ ਹੈ ਕਿਰਪਾ ਤੇਰੀ |
| ............... | (ਮੇਰੇ ਭਾਗ ਜਾਗ ਪਏ ਸੁੱਤੇ) ॥ |
| ਤੂੰ ਜਾਨਤ | : ਤੂੰ ਤਾਂ ਸਭ ਕੁਛ ਜਾਣੇ ਦਾਤਾ |
| ਮੈ ਕਿਛੁ ਨਾਹੀ | : ਕੁਝ ਵੀ ਨਹੀਂ ਹੈ ਹੈਸੀਅਤ ਮੇਰੀ। |
| ਭਵਖੰਡਨ ਰਾਮ ॥ | : ਜਨਮ ਮਰਨ ਦਾ ਗੇੜਾ ਰਾਮਾ |
| ............... | ਦੂਰ ਕਰਨ ਦੀ ਤਾਕਤ ਤੇਰੀ ॥ |
| ਸਗਲ ਜੀਅ | : ਸਾਰੇ ਬੰਦੇ ਜੋ ਵੀ ਆਉਂਦੇ |
| ਸਰਨਾਗਤੀ | : ਤੇਰੀ ਸ਼ਰਨ 'ਚ ਮੇਰੇ ਦਾਤਾ। |
| ਪ੍ਰਭ ਪੂਰਨ ਕਾਮ ॥੧॥ ਰਹਾਉ ॥ | : ਸਭਨਾਂ ਦੇ ਤੂੰ ਕਾਜ ਸਵਾਰੇਂ |
| ............... | ਪੂਰੀ ਸਭ ਦੀ ਇੱਛਾ ਕਰਦਾ ॥ |
| ਜੋ ਤੇਰੀ ਸਰਨਾਗਤਾ | : ਤੇਰੀ ਸ਼ਰਨ 'ਚ ਜੋ ਵੀ ਆਉਂਦਾ |
| ............... | ਉਸ ਦਾ ਬੇੜਾ ਤਰ ਜਾਂਦਾ ਹੈ। |
| ............... | ਵਿਸ਼ੇ ਵਿਕਾਰਾਂ ਦਾ ਸਭ ਬੋਝਾ |
| ਤਿਨ ਨਾ ਹੀ ਭਾਰੁ ॥ | : ਉਸ ਦੇ ਮਨੋਂ ਉਤਰ ਜਾਂਦਾ ਹੈ ॥ |
| ਊਚ ਨੀਚ | : ਉੱਚੀਆਂ ਨੀਵੀਆਂ ਜਾਤਾਂ ਵਾਲੇ |
| ਤੁਮ ਤੇ ਤਰੇ | : ਤੇਰੀ ਮਿਹਰ ਤੋਂ ਤਰ ਜਾਂਦੇ ਨੇ। |
| ਆਲਜੁ ਸੰਸਾਰੁ ॥ | : ਇਹ ਸੰਸਾਰ ਜੰਜਾਲਾਂ ਭਰਿਆ |
| ............... | ਇਸ ਨੂੰ ਸਰ ਉਹ ਕਰ ਜਾਂਦੇ ਨੇ ॥ |
| ਕਹਿ ਰਵਿਦਾਸ | : ਰਵਿਦਾਸ ਕਹੇ ਐ ਮੇਰੇ ਦਾਤਾ |
| ਅਕਥ ਕਥਾ | : ਤੇਰੀ ਕਥਾ ਬਿਆਨ ਨਾ ਹੋਵੇ। |

| | |
|---|---|
| ਬਹੁ ਕਾਇ ਕਰੀਜੈ ॥ | : ਬਹੁਤੀਆਂ ਗੱਲਾਂ ਕਾਹਤੋਂ ਕਰੀਏ |
| ............... | ਉਥੋਂ ਤਕ ਜਦ ਧਿਆਨ ਨਾ ਹੋਵੇ ॥ |
| ਜੈਸਾ ਤੂੰ | : ਮੁਕਦੀ ਗੱਲ, ਕਿ ਜਿੱਦਾਂ ਦਾ ਹੈਂ |
| ਤੈਸਾ ਤੁਹੀ | : ਆਪਣੇ ਵਰਗਾ ਆਪ ਹੀ ਹੈਂ ਤੂੰ |
| ਕਿਆ ਉਪਮਾ ਦੀਜੈ ॥੩॥੧॥ | : ਕਿਵੇਂ ਕਰਾਂ ਮੈਂ ਉਸਤਤ ਤੇਰੀ |
| ............... | ਐਨੀ ਕੋਈ ਸਮਝ ਨਹੀਂ ਮੈਨੂੰ ॥ |

**ਪਦ-ਅਰਥ**

ਦਾਰਿਦੁ=ਗਰੀਬੀ; ਕੰਗਾਲੀ। ਅਸਟ ਦਸਾ=ਅਠਾਰਾਂ (ਅੱਠ ਤੇ ਦਸ)। ਕਰ ਤਲੈ=ਹੱਥ ਦੀ ਤਲੀ ਤੇ। ਇਖਤਿਆਰ ਵਿੱਚ। ਭਵਖੰਡਨ=ਜਨਮ ਮਰਨ ਦਾ ਗੇੜਾ ਨਾਸ ਕਰਨ ਵਾਲਾ। ਸਰਨਾਗਤ=ਸ਼ਰਨ ਆਏ ਹਨ। ਭਾਰ=(ਵਕਾਰਾਂ ਦਾ) ਬੋਝ। ਆਲਜ=ਜੰਜਾਲਾਂ ਨਾਲ ਭਰਿਆ ਹੋਇਆ।

ਨੋਟ:-ਸ਼੍ਰੋਮਣੀ ਕਮੇਟੀ ਵਲੋਂ ਛਪੀ ਤੀਜੀ ਪੋਥੀ ਵਿਚ ਆਲਜ ਦਾ ਅਰਥ "ਬਿਨਾਂ ਲੱਜਾ; ਬੇਸ਼ਰਮ" ਲਿਖਿਆ ਹੈ ਪ੍ਰੰਤੂ ਪ੍ਰੋ: ਸਾਹਿਬ ਸਿੰਘ ਜੀ ਦੇ ਵਿਚਾਰ ਅਨੁਸਾਰ 'ਆਲਜੁ' ਦਾ ਅਰਥ 'ਅੱਲਜੁ' ਕਰਨਾ ਠੀਕ ਨਹੀਂ ਕਿਉਂਕਿ ਗੁਰਬਾਣੀ ਵਿੱਚ 'ਨਿਰਲੱਜ' ਸ਼ਬਦ ਹੀ ਆਇਆ ਹੈ। ਉਨ੍ਹਾਂ ਦੇ ਮੱਤ ਅਨੁਸਾਰ ਆਲ–ਆਲਯ, ਆਲਾ ਜਾਂ ਘਰ ਗ੍ਰਿਹਸਥ ਦਾ ਜੰਜਾਲ। ਆਲਜ ਯਾਨੀ ਗ੍ਰਹਿਸਤ ਦੇ ਜੰਜਾਲਾਂ ਤੋਂ ਪੈਦਾ ਹੋਇਆ; ਜੰਜਾਲ ਨਾਲ ਭਰਿਆ ਹੋਇਆ। ਇਹ ਹੀ ਅਰਥ ਜ਼ਿਆਦਾ ਢੁਕਵੇਂ ਲਗਦੇ ਹਨ।

## ॥ ਬਿਲਾਵਲੁ ॥

| ਬਾਣੀ | ਅਰਥ |
|---|---|
| ਜਿਹ ਕੁਲ | : ਜਿਸ ਕੁਲ ਦੇ ਅੰਦਰ ਕਦੇ ਕਦਾਈਂ |
| ਸਾਧੁ ਬੈਸਨੌ ਹੋਇ ॥ | : ਰੱਬ ਦਾ ਭਗਤ ਜੇ ਪੈਦਾ ਹੋ ਜਾਏ। |
| ਬਰਨ ਅਬਰਨ | : ਉਸ ਕੁਲ ਦੀ ਫਿਰ ਉੱਚੀ ਨੀਵੀਂ |
| ............... | ਜਾਤ ਦੀ ਨਾ ਕੋਈ ਗੱਲ ਕਰੇ ॥ |
| ਰੰਕੁ ਨਹੀ | : ਨਾ ਉਸਦੀ ਕੋਈ ਦਿਸੇ ਗਰੀਬੀ |
| ਈਸਰੁ | : ਨਾ ਕੋਈ ਵੇਖੇ ਉਹਦੀ ਅਮੀਰੀ। |
| ਬਿਮਲ ਬਾਸੁ | : ਨਿਰਮਲ ਸੋਭਾ ਵਾਲਾ ਕਰਕੇ |
| ਜਾਨੀਐ ਜਗਿ ਸੋਇ ॥੧॥ ਰਹਾਉ ॥ | : ਜੱਗ ਵਿਚ ਹੁੰਦੀ ਉਹਦੀ ਮਸ਼ਹੂਰੀ ॥ |
| ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ | : ਬ੍ਰਾਹਮਣ, ਖੱਤਰੀ, ਸੂਦ, ਵੈਸ਼ ਜਾਂ |
| ਡੋਮ ਚੰਡਾਰ | : ਹੋਵੇ ਕੋਈ ਡੂਮ ਚੰਡਾਲ। |
| ਮਲੇਛ ਮਨ ਸੋਇ ॥ | : ਭਾਵੇਂ ਹੋਵੇ ਮੈਲੇ ਮਨ ਦਾ |
| ............... | ਹੋਵੇ ਉਸਦਾ ਕੋਈ ਵੀ ਹਾਲ ॥ |
| ਹੋਇ ਪੁਨੀਤ | : ਜਿਹੋ ਜਿਹਾ ਵੀ ਹੈ, ਹੋ ਜਾਏ ਨਿਰਮਲ |
| ਭਗਵੰਤ ਭਜਨ ਤੇ | : ਕਰੇ ਭਜਨ ਜੇ ਰੱਬ ਸੱਚੇ ਦਾ। |
| ਆਪੁ ਤਾਰਿ | : ਭਵ ਸਾਗਰ ਤੋਂ ਆਪ ਵੀ ਤਰਦਾ |
| ਤਾਰੇ ਕੁਲ ਦੋਇ ॥੧॥ | : ਦੋਵੇਂ ਕੁਲਾਂ ਵੀ ਤਾਰ ਹੈ ਲੈਂਦਾ ॥ |
| ਧੰਨਿ ਸੁ ਗਾਉ | : ਧੰਨ ਪਵਿੱਤਰ ਪਿੰਡ ਹੈ ਜਿੱਥੇ |
| ਧੰਨਿ ਸੁ ਠਾਉ | : ਪੈਦਾ ਹੋਇਆ, ਧੰਨ ਹੈ ਥਾਂ। |
| ਧੰਨਿ ਪੁਨੀਤ ਕੁਟੰਬ ਸਭ ਲੋਇ ॥ | : ਧੰਨ ਪਵਿੱਤਰ ਕੁੜਮ ਕਬੀਲਾ |
| ............... | ਜਿਸ ਦਾ ਜੱਗ ਵਿਚ ਹੋ ਜਾਏ ਨਾਂ ॥ |
| ਜਿਨਿ ਪੀਆ ਸਾਰ ਰਸੁ | : ਜਿਸ ਨੇ ਪੀਤਾ ਸਭ ਤੋਂ ਉਤਮ |
| ਤਜੇ ਆਨ ਰਸ | : ਨਾਮ ਰਸ–ਹੋਰ ਸਭ ਰਸ ਛੱਡ ਤੇ। |
| ਹੋਇ ਰਸ ਮਗਨ | : ਨਾਮ–ਰਸੇ ਵਿੱਚ ਮਸਤ ਹੋ ਗਿਆ |
| ਡਾਰੇ ਬਿਖੁ ਖੋਇ ॥੨॥ | : ਵਿਸ਼ਿਆ ਦੇ ਜ਼ਹਿਰ ਅੰਦਰੋਂ ਕੱਢ ਤੇ ॥ |
| ਪੰਡਿਤ | : ਪੰਡਿਤ ਕੋਈ ਵਿਦਿਆ ਵਾਲਾ |
| ਸੂਰ | : ਜਾਂ ਹੋਵੇ ਕੋਈ ਬੀਰ ਬਹਾਦਰ। |

| | |
|---|---|
| ਛਤ੍ਰਪਤੀ ਰਾਜਾ | : ਛਤਰਪਤੀ ਰਾਜਾ ਵੀ ਹੋਵੇ |
| ਭਗਤ ਬਰਾਬਰਿ ਅਉਰੁ ਨ ਕੋਇ ॥ | : ਹੋ ਨਹੀਂ ਸਕਦਾ ਭਗਤ ਬਰਾਬਰ ॥ |
| ਜੈਸੇ ਪੁਰੈਨ ਪਾਤ | : ਚੁਪੱਤੀ ਦੇ ਪੱਤੇ ਜਿਉਂ ਰਹਿੰਦੇ |
| ਰਹੈ ਜਲ ਸਮੀਪ | : ਪਾਣੀ ਕੋਲੇ ਹਰੇ ਭਰੇ। |
| ............... | ਉਨ੍ਹਾਂ ਦਾ ਹੋਣਾ ਹੀ ਨਾ ਮੁਮਕਨ |
| ............... | ਜੇ ਹੋਵਣ ਪਾਣੀ ਤੋਂ ਪਰ੍ਹੇ ॥ |
| ਭਨਿ ਰਵਿਦਾਸ | : ਰਵਿਦਾਸ ਕਹੇ ਭਗਤਾਂ ਦਾ ਜੰਮਣਾ |
| ਜਨਮੇ ਜਗਿ ਓਇ ॥੩॥੨॥ | : ਅਸਲੀ ਜੰਮਣਾ ਹਾਂ ਕਹਿ ਸਕਦੇ। |
| ............... | ਪ੍ਰਭੂ-ਚਰਨਾਂ ਤੋਂ, ਵਾਂਗ ਚੱਪੁਤੀ |
| ............... | ਦੂਰ ਨਹੀਂ ਉਹ ਰਹਿ ਸਕਦੇ ॥ |

**ਪਦ-ਅਰਥ**

ਜਿਹ ਕੁਲ=ਜਿਸ ਕਿਸੇ ਦੀ ਕੁਲ ਵਿੱਚ। ਬਰਨ=ਉੱਚੀ ਜਾਤ। ਅਬਰਨ=ਨੀਵੀਂ ਜਾਤ। ਰੰਕੁ=ਗਰੀਬ। ਈਸਰੁ=ਅਮੀਰ। ਕੁਲ ਦੋਇ=ਦੋਵੇਂ ਕੁਲਾਂ, ਨਾਨਕੇ ਦਾਦਕੇ। ਮਲੇਛ ਮਨ=ਮਲੀਨ ਮਨ ਵਾਲਾ। ਸਾਰ=ਉੱਤਮ। ਬਿਖ=ਜ਼ਹਿਰ। ਖੋਇ ਡਾਰੇ=ਨਾਸ ਕਰ ਦਿੱਤੇ। ਪੁਰੈਨ-ਪਾਤ=ਚੁਪੱਤੀ। ਚੁਪੱਤੀ ਦੇ ਪੱਤੇ।

## ੧ੳ ਸਤਿਗੁਰ ਪ੍ਰਸਾਦਿ

## ॥ ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨ ॥

| ਬਾਣੀ | ਅਰਥ |
|---|---|
| ਮੁਕੰਦ ਮੁਕੰਦ ਜਪਹੁ | : ਮੁਕਤੀ ਦਾਤੇ ਪ੍ਰਭੂ ਨੂੰ ਸਿਮਰੋ |
| ਸੰਸਾਰੁ ॥ | : ਐ ਦੁਨੀਆ ਦੇ ਲੋਕੋ ਸਿਮਰੋ। |
| ਬਿਨੁ ਮੁਕੰਦ | : ਉਸਦਾ ਸਿਮਰਨ ਕਰਨ ਦੇ ਬਾਝੋਂ |
| ਤਨੁ ਹੋਇ ਅਉਹਾਰ ॥ | : ਤਨ ਆਪਣਾ ਵਿਅਰਥ ਹੀ ਸਮਝੋ ॥ |
| ਸੋਈ ਮੁਕੰਦੁ | : ਸਭ ਨੂੰ ਮੁਕਤੀ ਦਿੰਦਾ ਹੈ ਜੋ |
| ਮੁਕਤਿ ਕਾ ਦਾਤਾ ॥ | : ਉਹੀਓ ਰੱਬ ਹੈ ਮੁਕਤੀ ਦਾਤਾ। |
| ਸੋਈ ਮੁਕੰਦੁ | : ਉਹੀਓ ਰੱਬ 'ਮੁਕੰਦਾ' ਲੋਕੋ |
| ਹਮਰਾ ਪਿਤ ਮਾਤਾ ॥੧ ॥ | : ਪਿਤਾ ਹੈ ਮੇਰਾ ਉਹੀਓ ਮਾਤਾ ॥ |
| ਜੀਵਤ ਮੁਕੰਦੇ | : ਜਿਉਂਦਾ ਵੀ ਜੋ ਰੱਬ ਨੂੰ ਸਿਮਰੇ |
| ਮਰਤ ਮੁਕੰਦੇ ॥ | : ਮਰਨ ਵੇਲੇ ਵੀ ਉਸਨੂੰ ਧਿਆਉਂਦਾ। |
| ਤਾ ਕੇ ਸੇਵਕ ਕਉ | : ਅਨੰਦ ਮਾਣਦਾ ਐਸਾ ਸੇਵਕ |
| ਸਦਾ ਅਨੰਦੇ ॥੧ ॥ ਰਹਾਉ ॥ | : (ਉਸਦੇ ਗੁਣਾਂ ਨੂੰ ਹਰ ਦਮ ਗਾਉਂਦਾ) |
| ਮੁਕੰਦ ਮੁਕੰਦ | : ਓਸ ਮੁਕੰਦੇ ਦਾ ਸਿਮਰਨ ਹੀ |
| ਹਮਾਰੇ ਪ੍ਰਾਨੰ ॥ | : ਮੇਰੀ ਜਿੰਦ ਹੈ ਪ੍ਰਾਣ ਹੈ ਮੇਰੇ। |
| ਜਪਿ ਮੁਕੰਦ | : ਉਸ ਨੂੰ ਹਰ ਦਮ ਸਿਮਰ ਸਿਮਰ ਕੇ |
| ਮਸਤਕਿ ਨੀਸਾਨੰ ॥ | : ਜਾਗ ਪਏ ਮੇਰੇ ਭਾਗ ਮੱਥੇ ਦੇ ॥ |
| ਸੇਵ ਮੁਕੰਦ | : ਪ੍ਰਭ ਦਾ ਸਿਮਰਨ (ਹਰ ਬੰਦੇ ਨੂੰ) |
| ਕਰੈ ਬੈਰਾਗੀ | : ਕਰ ਵੈਰਾਗਵਾਨ ਹੈ ਦਿੰਦਾ। |
| ਸੋਈ ਮੁਕੰਦੁ ਦੁਰਬਲ ਧਨੁ | : ਮੈਨੂੰ ਏਸ ਗਰੀਬ ਨੂੰ ਵੀ ਧਨ |
| ਲਾਧੀ ॥੨ ॥ | : ਪ੍ਰਭੂ ਦੇ ਨਾਮ ਦਾ ਲੱਭ ਪਿਆ ॥ |
| ਏਕੁ ਮੁਕੰਦੁ | : ਇੱਕ ਰੱਬ ਨੇ ਜੇ ਮੇਰੇ ਉੱਤੇ |
| ਕਰੈ ਉਪਕਾਰੁ ॥ | : ਕਰ ਦਿੱਤਾ ਹੈ ਪਰਉਪਕਾਰ। |
| ਹਮਰਾ ਕਹਾ ਕਰੈ ਸੰਸਾਰੁ ॥ | : ਵਗਾੜ ਕੀ ਸਕਦੇ ਮੇਰਾ, ਲੋਕੀਂ ਜੋ ਸੱਦਦੇ ਮੈਨੂੰ ਚਮਿਆਰ ॥ |
| ............... | |
| ਮੇਟੀ ਜਾਤਿ | : ਤੇਰੀ ਭਗਤੀ ਨੇ ਜਾਤ ਮਿਟਾ ਕੇ |

| | |
|---|---|
| ਹੂਏ ਦਰਬਾਰਿ ॥ | : ਮੈਨੂੰ ਦਰ ਦਾ ਕੀਤਾ ਦਰਬਾਰੀ। |
| ਤੁਹੀ ਮੁਕੰਦ ਜੋਗ ਜੁਗ | : ਜੁਗਾਂ ਜੁਗਾਂ ਵਿੱਚ ਭਵ ਸਾਗਰ ਤੋਂ |
| ਤਾਰਿ ॥੩ ॥ | : ਬੇੜੀ ਭਗਤਾਂ ਦੀ ਤੂੰ ਤਾਰੀ ॥ |
| ............... | ਸਿਮਰਨ ਕਰਕੇ ਮੇਰੇ ਅੰਦਰ |
| ਉਪਜਿਓ ਗਿਆਨੁ ਹੂਆ ਪਰਗਾਸ ॥ | : ਤੇਰੇ ਨਾਮ ਦਾ ਚਾਨਣ ਹੋਇਆ। |
| ਕਰਿ ਕਿਰਪਾ | : ਕਰਕੇ ਮਿਹਰ ਤੂੰ ਮੇਰੇ ਵਰਗੇ |
| ਲੀਨੇ ਕੀਟ ਦਾਸ ॥ | : ਕੀੜੇ ਨੂੰ ਵੀ ਦਾਸ ਬਣਾਇਆ ॥ |
| ਕਹੁ ਰਵਿਦਾਸ ਅਬ | : ਆਖ (ਭਗਤ) ਰਵਿਦਾਸ ਕਿ ਹੁਣ ਤਾਂ |
| ਤ੍ਰਿਸਨਾ ਚੂਕੀ ॥ | : ਮੁਕ ਗਈ ਤ੍ਰਿਸ਼ਨਾ ਸਾਰੀ ਮੇਰੀ। |
| ਜਪਿ ਮੁਕੰਦ | : ਮੁਕਤੀ ਦਾਤੇ ਨੂੰ ਜਪਦਾ ਹਾਂ |
| ਸੇਵਾ ਤਾਹੂ ਕੀ ॥੪ ॥੧ ॥ | : ਹਰ ਦਮ ਕਰਦਾ ਭਗਤੀ ਤੇਰੀ ॥ |

**ਪਦ-ਅਰਥ**

ਮੁਕੰਦ=ਮੁਕਤੀ ਦਾਤਾ, ਪ੍ਰਭੂ। ਸੰਸਾਰੁ=ਹੇ ਸੰਸਾਰ-ਹੇ ਦੁਨੀਆਂ ਦੇ ਲੋਕੋ। ਅਉਹਾਰ= ਨਾਸਵੰਤ; ਵਿਅਰਥ। ਮਸਤਕਿ=ਮੱਥੇ ਉੱਤੇ। ਨੀਸਾਨੰ=ਨਿਸ਼ਾਨ; ਨੂਰ। ਵੈਰਾਗੀ=ਵੈਰਾਗ ਵਾਨ। ਦੁਰਬਲ=ਕਮਜ਼ੋਰ ਨੂੰ, ਨਿਰਧਨ ਨੂੰ। ਲਾਧੀ=(ਮੈਨੂੰ) ਲੱਭਾ। ਉਪਕਾਰ=ਭਲਾਈ। ਜੋਗ ਜੁਗ=ਜੁਗਾਂ ਜੁਗਾਂ ਵਿੱਚ। ਕੀਟ=ਕੀੜੇ; ਨਿਮਾਣੇ। ਚੂਕੀ=ਮੁੱਕ ਗਈ।

## ॥ ਗੋਂਡ ॥

| ਬਾਣੀ | ਅਰਥ |
|---|---|
| ਜੇ ਓਹੁ | : ਜੇ ਕੋਈ ਬੰਦਾ ਕਰ ਲੈਂਦਾ ਹੈ |
| ਅਠਸਠਿ ਤੀਰਥ ਨ੍ਹਾਵੈ ॥ | : ਅਠਾਹਟ ਤੀਰਥਾਂ ਦਾ ਇਸ਼ਨਾਨ। |
| ਜੇ ਓਹੁ ਦੁਆਦਸ ਸਿਲਾ ਪੂਜਾਵੈ ॥ | : ਪੂਜਾ ਬਾਰਾਂ ਸ਼ਿਵਲਿੰਗਾਂ ਦੀ |
| ............... | ਕਰੇ (ਨਮਿਤ ਸ਼ਿਵ ਜੀ ਭਗਵਾਨ) ॥ |
| ............... | ਲੋਕਾਂ ਖਾਤਰ ਕਰੇ ਭਲਾਈ |
| ਜੇ ਓਹੁ ਕੂਪ ਤਟਾ ਦੇਵਾਵੈ ॥ | : ਖੂਹ ਤਲਾਬ ਵੀ ਪਿਆ ਲੁਆਵੇ। |
| ਕਰੈ ਨਿੰਦ | : ਨਿੰਦਾ ਕਰਦਾ ਭਲਿਆਂ ਦੀ ਜੋ |
| ਸਭ ਬਿਰਥਾ ਜਾਵੈ ॥੧॥ | : ਸਭ ਕੁਝ ਕੀਤਾ ਐਵੇਂ ਜਾਵੇ ॥ |
| ਸਾਧ ਕਾ | : ਸਾਧੂ ਗੁਰਮੁਖ ਬੰਦਿਆਂ ਦੀ ਜੋ |
| ਨਿੰਦਕੁ | : ਨਿੰਦਿਆ ਕਰਦਾ ਹੈ ਜੋ ਬੰਦਾ। |
| ਕੈਸੇ ਤਰੈ ॥ | : ਇਸ ਸੰਸਾਰ ਸਮੁੰਦਰ ਤੋਂ ਉਹ |
| ............... | ਕੁਝ ਵੀ ਕਰ ਲਏ, ਪਾਰ ਨਹੀਂ ਹੁੰਦਾ ॥ |
| ਸਰਪਰ ਜਾਨਹੁ | : ਇਹ ਗੱਲ ਤਾਂ ਫਿਰ ਪੱਕੀ ਜਾਣੋ |
| ............... | ਸਿਆਣੇ ਲੋਕਾਂ ਦਾ ਹੈ ਕਹਿਣਾ। |
| ............... | ਲੱਖ ਭਲਾਈਆਂ ਕਰ ਲਵੇ ਭਾਵੇਂ |
| ਨਰਕ ਹੀ ਪਰੈ ॥੧॥ ਰਹਾਉ ॥ | : ਨਰਕਾਂ ਵਿੱਚ ਤਾਂ ਜਾਣਾ ਪੈਣਾ ॥ |
| ਜੇ ਓਹੁ ਗ੍ਰਹਨ ਕਰੈ | : ਗ੍ਰਹਿਨ ਦਾ ਵੀ ਇਸ਼ਨਾਨ ਕਰੇ ਜੋ |
| ਕੁਲਖੇਤਿ ॥ | : ਕੁਲਖੇਤਰ ਤੇ ਜਾ ਕੇ ਉਹ। |
| ਅਰਪੈ ਨਾਰਿ | : ਵਹੁਟੀ ਨੂੰ ਵੀ ਦਾਨ 'ਚ ਦੇਵੇ |
| ਸੀਗਾਰ ਸਮੇਤਿ ॥ | : ਗਹਿਣਿਆਂ ਨਾਲ ਸਜਾਕੇ ਉਹ ॥ |
| ਸਗਲੀ ਸਿੰਮ੍ਰਿਤਿ | : ਸਭ ਸਿਮਰਤੀਆਂ ਸੁਣਦਾ ਵੀ ਰਹੇ |
| ਸ੍ਰਵਨੀ ਸੁਨੈ ॥ | : ਕੰਨਾਂ ਨਾਲ ਧਿਆਨ ਲਗਾ ਕੇ। |
| ਕਰੈ ਨਿੰਦ | : ਭਲਿਆਂ ਦੀ ਜੋ ਕਰਦਾ ਨਿੰਦਿਆ |
| ਕਵਨੈ ਨਹੀ ਗੁਨੈ ॥੨॥ | : ਦੱਸੋ ਕਿਵੇਂ, ਵੀ ਲਾਭ ਉਠਾ ਕੇ ? |
| ............... | ਆਪਣੇ ਠਾਕਰਾਂ ਨੂੰ ਜੇ |
| ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ | : ਕਈ ਤਰ੍ਹਾਂ ਦੇ ਭੋਗ ਲੁਆਵੇ। |

| | |
|---|---|
| ਭੂਮਿ ਦਾਨ | : ਧਰਤੀ ਦਾ ਵੀ ਦਾਨ ਕਰੇ ਕਿ |
| ਸੋਭਾ ਮੰਡਪਿ ਪਾਵੈ ॥ | : ਜਗ ਦੇ ਅੰਦਰ ਸੋਭਾ ਪਾਵੇ ॥ |
| ਅਪਨਾ ਬਿਗਾਰਿ | : ਨੁਕਸਾਨ ਕਰਾ ਕੇ ਵੀ ਜੋ ਆਪਣਾ |
| ਬਿਰਾਨਾ ਸਾਂਢੈ ॥ | : ਦੂਜਿਆਂ ਦੇ ਜੋ ਕੰਮ ਸਵਾਰੇ। |
| ਕਰੇ ਨਿੰਦ | : ਭਲਿਆਂ ਦੀ ਜੋ ਕਰਦਾ ਨਿੰਦਿਆ |
| ਬਹੁ ਜੋਨੀ ਹਾਂਢੈ ॥੩॥ | : ਜੂਨਾਂ 'ਚ ਭਟਕੇ ਮਾਰੇ ਮਾਰੇ ॥ |
| ਨਿੰਦਾ ਕਹਾ ਕਰਹੁ | : ਸੰਤ ਦੀ ਨਿੰਦਿਆ ਕਿਉਂ ਕਰਦੇ ਹੋ |
| ਸੰਸਾਰਾ ॥ | : ਦੱਸੋ ਐ ਸੰਸਾਰ ਦੇ ਲੋਕੋ। |
| ਨਿੰਦਕ ਕਾ ਪਰਗਟਿ | : ਨਿੰਦਕ ਦੀ ਹੈ ਉਘੜ ਪੈਂਦੀ |
| ਪਾਹਾਰਾ ॥ | : ਆਖਰ ਧਰਮ ਦੀ ਠੱਗੀ ਸੋਚੋ ॥ |
| ਨਿੰਦਕੁ ਸੋਧਿ ਸਾਧਿ | : ਨਿੰਦਕ ਬਾਰੇ ਸੋਚ ਸੋਚ ਕੇ |
| ਬੀਚਾਰਿਆ ॥ | : ਵੇਖਿਆ ਅਤੇ ਵਿਚਾਰ ਹੈ ਕੀਤਾ। |
| ਕਹੁ ਰਵਿਦਾਸ ਪਾਪੀ | : ਕਹੁ ਰਵਿਦਾਸ ਪਾਪੀ ਨਿੰਦਕ |
| ਨਰਕਿ ਸਿਧਾਰਿਆ ॥੪॥੨॥੧੧॥੨॥੪੯॥ ਜੋੜੁ॥ | : ਅੰਤ ਨੂੰ ਨਰਕਾਂ ਵਿੱਚ ਜਾ ਪਹੁੰਚਿਆ ॥ |

**ਪਦ-ਅਰਥ**

ਅਠਸਠ=ਅਠਾਹਟ (68)। ਦੁਆ ਦਸ ਸਿਲਾ=ਬਾਰਾਂ ਸ਼ਿਵਲਿੰਗ (ਸੋਮਨਾਥ, ਬਦਰੀ ਨਰੈਣ, ਕੇਦਾਰਨਾਥ, ਬਿਸ਼ੇਸ਼ਵਰ, ਰਾਮੇਸ਼ਵਰ, ਨਾਗੇਸ਼ਵਰ, ਬੈਜਨਾਥ, ਭੀਮਸੰਕਰ, ਆਦਿਕ)

ਨੋਟ:-ਸਾਲਗ੍ਰਾਮ ਦੀ ਪੂਜਾ ਵਿਸ਼ਨੂ ਦੀ ਪੂਜਾ ਹੈ; ਸਿਲਾ ਦੀ ਪੂਜਾ ਸ਼ਿਵਜੀ ਦੀ ਪੂਜਾ ਹੈ।

ਕੂਪ=ਖੂਹ। ਤਟਾ=ਤਲਾਬ। ਕੈਸੇ ਤਰੈ=ਨਹੀਂ ਤਰ ਸਕਦਾ। ਸਰਪਰ=ਜ਼ਰੂਰੀ; Certainly ਅਰਪੈ=ਭੇਟਾ ਕਰੇ; ਦਾਨ ਕਰੇ। ਸ੍ਰਵਨੀ=ਕੰਨਾਂ ਨਾਲ। ਪ੍ਰਸਾਦ=ਭੋਜਨ; ਠਾਕਰਾਂ ਨੂੰ ਭੋਗ। ਮੰਡਪਿ=ਜਗਤ ਵਿੱਚ। ਬਿਗਾਰਿ=ਵਿਗਾੜ ਕੇ। ਸਾਂਢੈ=ਸਵਾਰੇ। ਹਾਂਢੈ=ਭਟਕਦਾ ਹੈ। ਪਰਗਟਿ=ਪ੍ਰਗਟ ਹੋ ਜਾਂਦਾ ਹੈ; ਉੱਘੜ ਪੈਂਦਾ ਹੈ। ਪਾਹਾਰਾ=ਦੁਕਾਨ (ਠੱਗੀ ਦੀ ਹੱਟੀ)

# ੧ੴ ਸਤਿਗੁਰ ਪ੍ਰਸਾਦਿ
# ॥ ਰਾਮਕਲੀ ਬਾਣੀ ਰਵਿਦਾਸ ਜੀ ਕੀ ॥

| ਬਾਣੀ | ਅਰਥ |
|---|---|
| ............... | : ਨਾਮ ਤੇਰਾ ਹਰ ਪਾਸੇ ਮਾਧੋ |
| ਪੜੀਐ ਗੁਨੀਐ | : ਪੜ੍ਹਿਆ ਅਤੇ ਵਿਚਾਰਿਆ ਜਾਂਦੈ। |
| ਨਾਮੁ ਸਭੁ ਸੁਨੀਐ | : ਸੁਣਦੇ ਵੀ ਹਾਂ ਪ੍ਰੇਮ ਨਹੀਂ ਬਣਦਾ |
| ਅਨਭਉ ਭਾਉ ਨਾ ਦਰਸੈ ॥ | : ਦਰਸ਼ਨ ਤੇਰਾ ਕਦੇ ਨਹੀਂ ਹੁੰਦੈ ॥ |
| ਲੋਹਾ ਕੰਚੁਨ ਹਿਰਨ ਹੋਇ ਕੈਸੇ | : ਲੋਹਾ ਕਿੱਦਾਂ ਸੋਨਾ ਬਣ ਜਾਏ |
| ਜਉ ਪਾਰਸਹਿ ਨ ਪਰਸੈ ॥੧॥ | : ਜਦ ਤਕ ਪਾਰਸ ਨਾਲ ਨਹੀਂ ਛੋਂਹਦਾ। |
| ............... | (ਮਨ ਨਾਲ ਪ੍ਰਭੂ ਦੀ ਛੂਹ ਨਹੀਂ ਬਣਦੀ) |
| ............... | (ਏਸੇ ਲਈ ਦੀਦਾਰ ਨਹੀਂ ਹੋਂਦਾ) ॥ |
| ਦੇਵ | : (ਕਾਮ ਆਦਕਾਂ ਕਾਰਨ) ਦੇਵਾ |
| ਸੰਸੈ ਗਾਂਠਿ ਨਾ ਛੂਟੈ ॥ | : ਮਨ ਵਿੱਚ ਸਹਿਮ ਦੀ ਗੰਢ ਨਹੀਂ ਖੁਲ੍ਹਦੀ। |
| ਕਾਮ ਕ੍ਰੋਧ ਮਾਇਆ ਮਦ ਮਤਸਰ | : ਕਾਮ ਕ੍ਰੋਧ ਮੋਹ ਹਉਮੈ ਸਾੜਾ |
| ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥ | : ਇਨ ਪੰਜਾਂ, ਸਭ ਦੁਨੀਆਂ ਲੁੱਟ ਲਈ ॥ |
| ............... | (ਇਨ੍ਹਾਂ ਕਾਮ ਆਦਕਾਂ ਕਾਰਨ |
| ............... | ਦਿਲ ਵਿੱਚ ਸੋਚ ਬਣੀ ਹੀ ਰਹਿੰਦੀ)। |
| ਹਮ ਬਡ ਕਬਿ, ਕੁਲੀਨ | : (ਕਿ) ਮੈਂ ਵੱਡਾ ਕਵੀ, ਉਚੀ ਕੁਲ ਮੇਰੀ |
| ਹਮ ਪੰਡਿਤ, ਹਮ ਜੋਗੀ ਸੰਨਿਆਸੀ ॥ | : ਵਿਦਵਾਨ ਹਾਂ, ਜੋਗੀ ਹਾਂ, ਸੰਨਿਆਸੀ। |
| ਗਿਆਨੀ ਗੁਨੀ | : ਗਿਆਨੀ ਹਾਂ, ਗੁਣਵਾਨ ਵੀ ਹਾਂ ਮੈਂ |
| ਸੂਰ ਹਮ | : ਸੂਰਮਾ ਹਾਂ ਮੈਂ ਬਹੁਤ ਬਹਾਦਰ। |
| ਦਾਤੇ | : ਦਾਨ ਹਾਂ ਕਰਦਾ, ਦਾਤਾ ਹਾਂ ਮੈਂ |
| ............... | (ਹਰ ਪਾਸੇ ਹੈ ਮੇਰਾ ਆਦਰ) ॥ |
| ............... | ਜਿਹੜਾ ਵੀ ਗੁਣ ਜੀਵ 'ਚ ਹੋਵੇ |
| ............... | ਉਸਦਾ ਬੜਾ ਹੰਕਾਰ ਹੈ ਕਰਦਾ। |
| ਇਹ ਬੁਧਿ ਕਬਹਿ ਨ ਨਾਸੀ ॥੨॥ | : ਏਸ ਤਰ੍ਹਾਂ ਦਾ ਭਰਮ ਜੋ ਬਣਿਆਂ |
| ............... | ਕਦੇ ਨਾ ਇਸ ਦਾ ਖਹਿੜਾ ਛੱਡਦਾ ॥ |
| ਕਹੁ ਰਵਿਦਾਸ ਸਭੈ ਨਹੀ ਸਮਝਸਿ | : ਰਵਿਦਾਸ ਆਖ–ਕਿ, ਕੋਈ ਨਾ ਸਮਝੇ |

| | |
|---|---|
| ਭੁਲਿ ਪਰੇ ਜੈਸੇ ਬਉਰੇ ॥ | : ਕੰਵਲੇ ਫਿਰਦੇ ਹੋਏ ਬਉਰੇ। |
| ਮੋਹਿ ਅਧਾਰੁ ਨਾਮੁ ਨਾਰਾਇਨੁ | : ਮੇਰਾ ਸਹਾਰਾ ਨਾਮ ਹੈ ਰੱਬ ਦਾ |
| ਜੀਵਨ ਪ੍ਰਾਨ ਧਨ ਮੋਰੇ ॥੩॥੧॥ | : ਨਾਮ ਹੀ ਜ਼ਿੰਦ ਪ੍ਰਾਨ ਧਨ ਮੇਰੇ ॥ |

**ਪਦ-ਅਰਥ**

ਪੜੀਐ=ਪੜ੍ਹੀਦਾ ਹੈ। ਗੁਨੀਐ=ਵੀਚਾਰੀਦਾ ਹੈ। ਸੁਨੀਆ=ਸੁਣੀਦਾ ਹੈ। ਅਨਭਉ=ਪ੍ਰਤੱਖ ਦਰਸ਼ਨ। ਕੰਚਨ=ਸੋਨਾ। ਪਾਰਸਹਿ=ਪਾਰਸ ਨੂੰ। ਪਰਸੈ=ਛੋਹੇ। ਮਦ=ਅਹੰਕਾਰ, ਹਉਮੈ। ਮਤਸਰ=ਸਾੜਾ, ਈਰਖਾ। ਕਬਿ=ਕਵੀ। ਕੁਲੀਨ=ਚੰਗੀ ਕੁਲ ਵਾਲੇ।

# ੧ੴ ਸਤਿਗੁਰ ਪ੍ਰਸਾਦਿ
# ॥ ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ ॥

| ਬਾਣੀ | ਅਰਥ |
|---|---|
| ਐਸੀ ਲਾਲ ਤੁਝ ਬਿਨੁ | : ਸੋਹਣਿਆਂ ਰੱਬਾ ਤੇਰੇ ਬਾਝੋਂ |
| ਕਉਨੁ ਕਰੈ ॥ | : ਐਸੀ ਕੌਣ ਕਰੇ ਕਿਰਪਾ। |
| ਗਰੀਬ ਨਿਵਾਜੁ | : ਗਰੀਬਾਂ ਨੂੰ ਜੋ ਮਾਣ ਹੈ ਦਿੰਦਾ |
| ਗੁਸਈਆਂ ਮੇਰਾ | : ਐਸਾ ਹੈ ਮੇਰਾ ਮਾਲਕ ਕਰਤਾ ॥ |
| ............... | ਜਿਸ ਦੀ ਕੋਈ ਬਾਤ ਨਹੀਂ ਪੁੱਛਦਾ |
| ............... | ਉਸ ਕੰਮਲੇ ਦਾ ਤੂੰ ਹੈਂ ਰਾਖਾ। |
| ਮਾਥੈ ਛਤ੍ਰ ਧਰੈ ॥੧॥ ਰਹਾਉ ॥ | : ਛਤਰ ਝੁਲਾ ਦੇਵੇਂ ਉਹਦੇ ਸਿਰ ਤੇ |
| ............... | ਕੰਗਲੇ ਤੋਂ ਕਰ ਦੇਵੇਂ ਰਾਜਾ ॥ |
| ਜਾ ਕੀ ਛੋਤਿ | : ਜਿਸ ਨੀਵੇਂ ਦੀ ਛੂਹ ਦੇ ਨਾਲ ਹੀ |
| ਜਗਤ ਕਉ ਲਾਗੈ | : ਹਰ ਇੱਕ ਜਾਂਦਾ ਹੋਵੇ ਭਿਟਿਆ। |
| ਤਾ ਪਰ ਤੂਹੀ | : ਤੂਹੀਓਂ ਉਸ ਤੇ ਤਰਸ ਕਰੇਂ ਫਿਰ |
| ਢਰੈ ॥ | : ਤੇਰਾ ਹੀ ਦਿਲ ਉਸ ਤੇ ਢਲਦਾ ॥ |
| ............... | ਮੇਰਾ ਗੋਬਿੰਦ ਐਸਾ ਹੈ ਜੋ |
| ਨੀਚਹ ਊਚ ਕਰੈ ਮੇਰਾ ਗੋਬਿੰਦੁ | : ਨੀਵਿਆਂ ਨੂੰ ਕਰ ਉੱਚਾ ਦਿੰਦਾ। |
| ............... | ਉਸ ਨੇ ਕਿਹੜਾ ਕਿਸੇ ਨੂੰ ਪੁੱਛਣੈਂ |
| ਕਾਹੂ ਤੇ ਨ ਡਰੈ ॥੧॥ | : ਮਾਲਕ ਹੈ, ਨਹੀਂ ਕਿਸੇ ਤੋਂ ਡਰਦਾ ॥ |
| ਨਾਮਦੇਵ ਕਬੀਰੁ ਤਿਲੋਚਨੁ | : ਨਾਮਦੇਵ ਕਬੀਰ ਤਲੋਚਨ |
| ............... | ਹੋਰ ਵੀ ਭਗਤ ਨੇ ਜਿੰਨੇ ਸਾਰੇ। |
| ਸਧਨਾ ਸੈਨੁ | : ਸੈਨ ਨਾਈ, ਕਸਾਈ ਸੀ ਸਧਨਾ |
| ਤਰੈ ॥ | : ਸਾਰੇ ਭਵ ਸਾਗਰ ਤੋਂ ਤਾਰੇ ॥ |
| ਕਹਿ ਰਵਿਦਾਸੁ | : ਕਹਿੰਦਾ ਹੈ ਰਵਿਦਾਸ ਭਗਤ ਇਹ |
| ਸੁਨਹੁ ਰੇ ਸੰਤਹੁ | : ਸੰਤੋ ਭਗਤੋ ਸੁਣ ਲਉ ਸਾਰੇ। |
| ਹਰਿ ਜੀਉ ਤੇ | : ਉਹ ਸਮਰਥ ਵੱਡਾ ਹੈ ਦਾਤਾ |
| ਸਭੈ ਸਰੈ ॥੨॥੧॥ | : ਸਭਨਾਂ ਦੇ ਉਹ ਕਾਜ ਸਵਾਰੇ ॥ |

**ਪਦ-ਅਰਥ**

ਲਾਲ=ਹੇ ਸੋਹਣੇ ਪ੍ਰਭੂ। ਛੋਤਿ=ਭਿੱਟ। ਤਾ ਪਰ=ਉਸ ਉੱਤੇ। ਢਰੈ=ਢਲਦਾ ਹੈਂ; ਤਰਸ ਕਰਦਾ ਹੈਂ।

# ੧ੴ ਸਤਿਗੁਰ ਪ੍ਰਸਾਦਿ
## ॥ ਮਾਰੂ ॥

ਸੁਖਸਾਗਰ ਸੁਰਿਤਰੁ ਚਿੰਤਾਮਨਿ..........................

.........................................................

ਨੋਟ:-ਇਹ ਸ਼ਬਦ ਪਹਿਲਾਂ ਰਾਗ ਸੋਰਠ ਵਿੱਚ ਨੰਬਰ 17 ਤੇ ਆ ਚੁੱਕਾ ਹੈ ਬਸ ਫਰਕ ਏਨਾ ਹੀ ਹੈ ਕਿ:-

ਪਹਿਲੀ ਤੁਕ ਵਿੱਚ ਅਖੀਰ ਤੇ 'ਰੇ' ਅਖਰ ਵਾਧੂ ਹੈ। ਅੱਗੇ ਫਰਕ ਇਹ ਹੈ:-

| ਸੋਰਠ | ਮਾਰੂ |
|---|---|
| ਜਪਹਿ | ਜਪਸਿ |
| ਤਿਆਗ | ਛਾਡਿ |

ਆਖਰੀ ਤੁਕ ਸੋਰਠ ਵਿੱਚ ਪ੍ਰਗਾਸ ਰਿਦੈ ਧਰ, ਮਾਰੂ ਵਿੱਚ ਉਦਾਸ ਦਾਸ ਮਤਿ।

# ੧ੴ ਸਤਿਗੁਰ ਪ੍ਰਸਾਦਿ
# ॥ ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ ॥

| ਬਾਣੀ | ਅਰਥ |
|---|---|
| ਖਟੁ ਕਰਮ | : ਛੇ ਕਰਮ ਨਿੱਤ ਕਰਦਾ ਹੋਵੇ |
| ਕੁਲ ਸੰਜੁਗਤੁ | : ਹੋਵੇ ਬ੍ਰਾਹਮਣ, ਕੁਲ ਵੀ ਉੱਚੀ। |
| ਹਰਿ ਭਗਤਿ ਹਿਰਦੈ ਨਾਹਿ ॥ | : ਜੇਕਰ ਉਸਦੇ ਹਿਰਦੇ ਅੰਦਰ |
| ............... | ਹੋਵੇ ਨਾ ਇੱਕ ਰੱਬ ਦੀ ਭਗਤੀ ॥ |
| ਚਰਨਾਰਬਿੰਦ | : ਰੱਬ ਦੇ ਚਰਨਾਂ ਕੰਵਲਾਂ ਦੀ ਜੇ |
| ਨ ਕਥਾ ਭਾਵੈ | : ਗੱਲ ਨਾ ਕੋਈ ਚੰਗੀ ਭਾਵੇ। |
| ਸੁਪਚ ਤੁਲਿ ਸਮਾਨਿ ॥੧॥ | : ਸਮਝੋ ਹੈ ਚੰਡਾਲ ਬਰਾਬਰ |
| ............... | ਜਿਹੜਾ ਕੁੱਤੇ ਰਿੰਨ ਕੇ ਖਾਵੇ ॥ |
| ਰੇ ਚਿਤ ਚੇਤਿ, ਚੇਤ ਅਚੇਤ ॥ | : ਜਾਗ ਮੇਰਿਆ, ਮਨਾ ਗਾਫਲਾ |
| ............... | : ਰੱਬ ਦਾ ਨਾਂ ਤੂੰ ਕਿਉਂ ਨਹੀਂ ਲੈਂਦਾ। |
| ਕਾਹੇ ਨਾ ਬਾਲਮੀਕਹਿ | : ਬਾਲਮੀਕ ਜੋ ਨੀਚ ਜਾਤ ਦਾ |
| ਦੇਖ ॥ | : ਉਸਦੇ ਵੱਲ ਤੂੰ ਕਿਉਂ ਨਹੀਂ ਵਿਹੰਦਾ ॥ |
| ਕਿਸ ਜਾਤਿ ਤੇ | : ਐਨੀ ਨੀਵੀਂ ਜਾਤ ਤੇ ਵੀ ਜਦ |
| ............... | ਰੱਬ ਦੀ ਮਿਹਰ ਦੀਆਂ ਪਈਆਂ ਰਿਸ਼ਮਾਂ। |
| ਕਿਹ ਪਦਹਿ ਅਮਰਿਓ | : ਕਿਥੋਂ ਕਿਸ ਦਰਜੇ ਤੇ ਪਹੁੰਚਿਆ |
| ਰਾਮ ਭਗਤਿ ਬਿਸੇਖ ॥੧॥ ਰਹਾਉ ॥ | : ਇਹ ਸਭ ਭਗਤੀ ਦਾ ਹੈ ਕ੍ਰਿਸ਼ਮਾ ॥ |
| ਸੁਆਨ ਸਤ੍ਰੁ | : ਕੁੱਤੇ ਖਾਣਾ, ਵੈਰੀ ਕੁੱਤਿਆਂ ਦਾ |
| ਅਜਾਤੁ ਸਭ ਤੇ | : ਹੈ ਸੀ ਐਨਾ ਨੀਚ ਚੰਡਾਲ। |
| ਕ੍ਰਿਸਨ ਲਾਵੈ ਹੇਤੁ ॥ | : ਰੱਬ ਨੂੰ ਉਸਨੇ ਪਿਆਰ ਜਾਂ ਕੀਤਾ |
| ............... | ਵੇਖੋ ਕੈਸੀ ਹੋਈ ਕਮਾਲ ॥ |
| ਲੋਗੁ ਬਪੁਰਾ | : ਲੋਕ ਵਿਚਾਰੇ ਕੀ ਕਰ ਸਕਦੇ |
| ਕਿਆ ਸਰਾਹੈ | : ਪਹੁੰਚੇ ਹੋਏ ਦੀ, ਉਹਦੀ ਵਡਿਆਈ। |
| ਤੀਨਿ ਲੋਕ | : ਤਿੰਨ ਲੋਕਾਂ ਵਿੱਚ ਪਈਆਂ ਗੂੰਜਾਂ |
| ਪ੍ਰਵੇਸ ॥੨॥ | : ਐਸਾ ਸੋਭਾ ਉਸਨੇ ਪਾਈ ॥ |
| ਅਜਾਮਲੁ | : ਦੁਰਾਚਾਰੀ ਬ੍ਰਾਹਮਣ ਅਜਾਮਲ |
| ............... | ਵੇਸਵਾ ਨਾਲ ਸੀ ਵਿਆਹ ਕਰਵਾਇਆ। |

| | |
|---|---|
| ............... | ਪੁੱਤ ਦਾ ਨਾਮ ਨਰਾਇਣ ਰੱਖ ਕੇ |
| ............... | ਪ੍ਰਭੂ ਭਗਤ ਬਣ ਰੁਤਬਾ ਪਾਇਆ॥ |
| ਪਿੰਗੁਲਾ | : ਪਿੰਗਲਾ ਨਾਮ ਦੀ ਗਨਕਾ ਨੂੰ ਜਦ |
| ............... | ਦਿਲ ਤੇ ਲੱਗੀ ਚੋਟ ਕਰਾਰੀ। |
| ............... | ਤਰ ਗਈ ਉਹ ਵੀ ਬੰਦੇ ਨੂੰ ਛੱਡ |
| ............... | ਰੱਬ ਦੇ ਨਾਲ ਜਾਂ ਪਾ ਲਈ ਯਾਰੀ॥ |
| ਲੁਭਤੁ | : ਇਕ ਸ਼ਿਕਾਰੀ ਹਿਰਨ ਭੁਲੇਖੇ |
| ............... | ਕ੍ਰਿਸ਼ਨ ਪੈਰ ਵਿੱਚ ਤੀਰ ਸੀ ਮਾਰਿਆ। |
| ............... | ਮੁਕਤੀ ਉਸਦੀ ਵੀ ਰੱਬ ਕੀਤੀ |
| ............... | ਉਸ ਨੂੰ ਵੀ ਭਵਜਲ ਤੋਂ ਤਾਰਿਆ॥ |
| ਕੁੰਚਰੁ | : ਇੱਕ ਗੰਧਰਵ ਜੋ ਦੇਵਲ ਰਿਖੀ ਦੇ |
| ............... | ਸਰਾਪ ਨਾਲ ਸੀ ਬਣ ਗਿਆ ਹਾਥੀ। |
| ............... | ਤੰਦੂਏ ਪਕੜਿਆ-ਅੰਤ ਧਿਆਇਆ |
| ............... | ਰੱਬ ਨੂੰ ਹੀ ਇੱਕ ਮੰਨ ਲਿਆ ਸਾਥੀ॥ |
| ............... | ਏਨ੍ਹਾਂ ਵੱਡੇ ਪਾਪੀਆਂ ਨੇ ਵੀ |
| ............... | ਕੀ ਕੀ ਕਰਮ ਕਮਾਏ ਵੇਖੋ। |
| ਗਏ ਹਰਿ ਕੇ ਪਾਸ॥ | : ਬਖਸ਼ਣ ਹਾਰੇ ਦਾਤੇ ਨੇ ਪਰ |
| ............... | ਫੇਰ ਵੀ ਸਭ ਗਲ ਲਾਏ ਵੇਖੋ॥ |
| ਐਸੇ ਦੁਰਮਤਿ | : ਭੈੜੀ ਮਤ ਵਾਲੇ ਵੀ ਜੇਕਰ |
| ਨਿਸਤਰੇ | : ਰੱਬ ਨੂੰ ਧਿਆ ਕੇ ਤਰ ਗਏ ਸਾਰੇ। |
| ਤੂੰ ਕਿਉ ਨਾ ਤਰਹਿ ਰਵਿਦਾਸ ॥੩॥੧॥ | : ਰਵਿਦਾਸਾ ਤੂੰ ਕਿਉਂ ਨਾ ਤਰੇਂਗਾ |
| ............... | : ਜਪਲੈ, ਹੋਣਗੇ ਪਾਰ ਉਤਾਰੇ॥ |

**ਪਦ-ਅਰਥ**

ਖਟੁ ਕਰਮ=ਮੰਨੂ ਸਿਮ੍ਰਿਤੀ ਵਿੱਚ ਦੱਸੇ ਛੇ ਕਰਮ ਜੋ ਹਰੇਕ ਬ੍ਰਾਹਮਣ ਲਈ ਜ਼ਰੂਰੀ ਹਨ। ਉਹ ਹਨ:-1. ਵਿਦਿਆ ਪੜ੍ਹਨੀ 2. ਵਿਦਿਆ ਪੜ੍ਹਾਉਣੀ 3. ਜੱਗ ਕਰਨਾ 4. ਜੱਗ ਕਰਾਉਣਾ 5. ਦਾਨ ਦੇਣਾ 6. ਦਾਨ ਲੈਣਾ। ਚਰਨਾਰਬਿੰਦ= ਚਰਨ+ਅਰਬਿੰਦ; ਚਰਨ ਕਮਲ। ਸੁਪਚ=ਚੰਡਾਲ, ਜੋ ਕੁੱਤੇ ਰਿੰਨ ਲਏ। ਤੁਲਿ=ਬਰਾਬਰ। ਸਮਾਨਿ=ਵਰਗਾ। ਪਦਹਿ=ਦਰਜੇ ਉੱਤੇ। ਅਮਰਿਓ=ਅਪੜਿਆ। ਸੁਆਨ ਸਤ੍ਰ=ਕੁੱਤਿਆਂ ਦਾ ਵੈਰੀ; ਕੁੱਤੇ ਮਾਰ ਕੇ ਖਾ ਜਾਣ ਵਾਲਾ। ਵਿਸੇਖ=ਵਡਿਆਈ; ਵਿਸ਼ੇਸ਼ਤਾ। ਬਪੁਰਾ=ਵਿਚਾਰਾ; ਨਿਮਾਣਾ। ਸਰਾਹੈ=ਸਿਫਤ ਕਰੇ। ਲੁਭਤੁ=ਸ਼ਿਕਾਰੀ। ਦੁਰਮਤਿ=ਭੈੜੀ ਮੱਤ ਵਾਲੇ। ਨਿਸਤਰੇ=ਤਰ ਗਏ (ਸੰਸਾਰ ਸਮੁੰਦਰ ਤੋਂ)

# ੧ਓ ਸਤਿਗੁਰ ਪ੍ਰਸਾਦਿ
# ॥ ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ ॥

| ਬਾਣੀ | ਅਰਥ |
|---|---|
| ਬਿਨੁ ਦੇਖੇ ਉਪਜੈ ਨਹੀ ਆਸਾ ॥ | : ਰੱਬ ਨੂੰ ਮਿਲਣ ਦੀ ਇੱਛਾ ਪੈਦਾ |
| ............... | ਬਿਨ ਦੇਖੇ ਨਾ ਹੋਵੇ ਖਾਸ। |
| ਜੋ ਦੀਸੈ | : ਜੋ ਕੁਝ ਅੱਖਾਂ ਨਾਲ ਹੈ ਦਿਸਦਾ |
| ਸੋ ਹੋਇ ਬਿਨਾਸਾ ॥ | : ਇਹ ਸਭ ਆਖਰ ਹੋਣਾ ਨਾਸ ॥ |
| ਬਰਨ ਸਹਿਤ | : ਵਰਨਣ ਕਰ ਕਰ, ਸਿਫਤਾਂ ਕਰਦਾ |
| ਜੋ ਜਾਪੈ ਨਾਮੁ ॥ | : ਜੋ ਜਪਦਾ ਹੈਂ ਗੁਣ ਗਾ ਗਾ ਕੇ। |
| ਸੋ ਜੋਗੀ | : ਅਸਲੀ ਜੋਗੀ ਉਸਨੂੰ ਸਮਝੋ |
| ਕੇਵਲ ਨਿਹਕਾਮੁ ॥੧॥ | : ਜਪੈ ਜੋ ਵਾਸ਼ਨਾ ਸਭੀ ਮੁਕਾ ਕੇ ॥ |
| ਪਰਚੈ | : ਵਿਚਾਰਾਂ ਵਲੋਂ ਹਟ ਕੇ ਪਰਚੇ |
| ਰਾਮੁ ਰਵੈ ਜਉ ਕੋਈ ॥ | : ਰੱਬ ਦੇ ਵਿੱਚ ਉਹ ਰਹੇ ਸਮਾਇਆ। |
| ਪਾਰਸੁ ਪਰਸੈ | : ਪਾਰਸ ਰੱਬ ਨੂੰ ਛੂਹ ਕੇ, ਮਿਟ ਜੇ |
| ਦੁਬਿਧਾ ਨ ਹੋਈ ॥੧॥ ਰਹਾਉ ॥ | : ਮੇਰ-ਤੇਰ ਤੇ ਆਪਣਾ ਪਰਾਇਆ। |
| ਸੋ ਮੁਨਿ | : ਉਹੀਓ ਰਿਸ਼ੀ ਹੈ ਸਹੀ ਮਾਅਨੇ ਵਿਚ |
| ਮਨ ਕੀ ਦੁਬਿਧਾ ਖਾਇ ॥ | : ਮਨ ਪਿੱਛੇ ਜੋ ਤੁਰਨਾ ਛੱਡ ਦਏ। |
| ਬਿਨੁ ਦੁਆਰੇ ਤ੍ਰੈ ਲੋਕ | : ਤ੍ਰੈਲੋਕੀ ਵਿੱਚ ਵਿਆਪਕ ਹੈ ਜੋ |
| ਸਮਾਇ ॥ | : ਉਸ ਵਿੱਚ ਆਪਣਾ ਆਪ ਸਮਾ ਲਏ ॥ |
| ਮਨ ਕਾ ਸੁਭਾਉ | : ਮਨ ਇਹ ਐਨਾ ਪ੍ਰਬਲ ਹੈ ਕਿ |
| ਸਭੁ ਕੋਈ ਕਰੈ ॥ | : ਹਰ ਬੰਦਾ ਇਸ ਪਿੱਛੇ ਤੁਰਦਾ। |
| ............... | (ਪਰ) ਨਾਮ ਜਪੇ ਜੋ ਹੋ ਜਾਂਦਾ ਹੈ। |
| ਕਰਤਾ ਹੋਇ ਸੁ ਅਨਭੈ ਰਹੈ ॥੨॥ | : ਰੱਬ ਦਾ ਰੂਪ, ਕਿਤੋਂ ਨਹੀਂ ਡਰਦਾ ॥ |
| ਫਲ ਕਾਰਨ | : ਫਲ ਦੀ ਖਾਤਰ ਕੁੱਲ ਬਨਸਪਤ |
| ਫੂਲੀ ਬਨਰਾਇ ॥ | : ਖਿੜਦੀ ਹੈ ਤੇ ਫੁੱਲ ਉਗਾਉਂਦੀ। |
| ਫਲੁ ਲਾਗਾ ਤਬ ਫੂਲੁ ਬਿਲਾਇ ॥ | : ਫਲ ਲੱਗਣ ਤੇ ਫੁੱਲ ਝੜ ਜਾਂਦੇ |
| ............... | ਫੁਲਾਂ ਦੀ ਫਿਰ ਲੋੜ ਨਾ ਰਹਿੰਦੀ ॥ |
| ਗਿਆਨੈ ਕਾਰਨ | : ਏਸੇ ਤਰ੍ਹਾਂ ਹੀ ਗਿਆਨ ਦੀ ਖਾਤਰ |
| ਕਰਮ ਅਭਿਆਸੁ ॥ | : ਹੁੰਦਾ ਹੈ ਸਭ, ਰੋਜ਼ ਦਾ ਕਿੱਤਾ। |

| | |
|---|---|
| ਗਿਆਨੁ ਭਇਆ | : ਜਿਸਨੂੰ ਜਦੋਂ ਗਿਆਨ ਹੋ ਗਿਆ |
| ਤਹ ਕਰਮਹ ਨਾਸੁ ॥੩॥ | : ਕਿਰਤ ਕਾਰ ਦਾ ਮੋਹ ਛੱਡ ਦਿੱਤਾ॥ |
| ਘ੍ਰਿਤ ਕਾਰਨ ਦਧਿ | : ਘਿਉ ਕੱਢਣ ਖਾਤਰ ਦਹੀਂ ਨੂੰ |
| ਮਥੈ ਸਇਆਨ॥ | : ਰਿੜਕੇ ਜਿਉਂ ਕੋਈ ਨਾਰ ਸਿਆਣੀ। |
| ਜੀਵਨ ਮੁਕਤ | : ਕਿਰਤ ਕਾਰ ਵੀ ਕਰਦਾ ਇਉਂ ਹੀ |
| ਸਦਾ ਨਿਰਬਾਨ॥ | : ਜਪੇ ਜੋ, ਪਾਵੇ ਪਦ-ਨਿਰਬਾਣੀ॥ |
| ਕਹਿ ਰਵਿਦਾਸ | : ਕਿਸੇ ਦਾ ਜੀਵਨ-ਮੁਕਤ ਹੋ ਜਾਣਾ। |
| ਪਰਮ ਬੈਰਾਗ॥ | : ਹੈ ਵੈਰਾਗ ਇਹ ਸਭ ਤੋਂ ਉੱਚਾ। |
| ਰਿਦੈ ਰਾਮੁ | : ਰਵਿਦਾਸ ਕਹੇ ਰੱਬ ਤੇਰੇ ਵਿੱਚ ਹੈ |
| ਕੀ ਨ ਜਪਸਿ ਅਭਾਗ॥੪॥॥੧॥ | : ਐ ਬਦਕਿਸਮਤ ਕਿਉਂ ਨਹੀਂ ਜਪਦਾ॥ |

**ਪਦ-ਅਰਥ**

ਆਸਾ=ਤਾਂਘ। ਬਰਨ=ਵਰਨਣ। ਨਿਹਕਾਮੁ=ਕਾਮਨਾ ਰਹਿਤ; ਵਾਸ਼ਨਾ ਰਹਿਤ। ਬਿਨ ਦੁਆਰੇ=ਸਰੀਰ ਰਹਿਤ ਵਾਹਿਗੁਰੂ। ਦੁਬਿਧਾ=ਦੁਚਿੱਤਾ-ਪਨ; ਮੇਰ-ਤੇਰ। ਬਨਰਾਇ=ਬਨਸਪਤੀ। ਫੂਲੀ=ਖਿੜਦੀ ਹੈ। ਬਿਲਾਇ=ਦੂਰ ਹੋ ਜਾਂਦਾ ਹੈ। ਕਰਮ ਅਭਿਆਸ=ਮੁੜ ਮੁੜ ਕਰਮ (ਦੁਨੀਆਂ ਦੀ ਕਿਰਤ) ਕਰਨਾ। ਘ੍ਰਿਤ=ਘਿਉ। ਦਧਿ=ਦਹੀਂ। ਮਥੈ=ਰਿੜਕਦੀ ਹੈ। ਸਇਆਨ=ਸਿਆਣੀ ਇਸਤ੍ਰੀ। ਬਿਨ ਦੁਆਰੇ-ਸਰੀਰ ਰਹਿਤ (ਸਰੀਰ ਰਹਿਤ ਪ੍ਰਭੂ) ਤ੍ਰੈਲੋਕੀ ਤਿੰਨਾਂ ਲੋਕਾਂ ਵਿੱਚ।

## ੧ੳ ਸਤਿਗੁਰ ਪ੍ਰਸਾਦਿ
## ॥ ਬਸੰਤੁ ਬਾਣੀ ਰਵਿਦਾਸ ਜੀ ਕੀ ॥

| ਬਾਣੀ | ਅਰਥ |
|---|---|
| ਤੁਝਹਿ ਸੁਝੰਤਾ ਕਛੂ ਨਾਹਿ ॥ | : ਹੇ ਕਾਇਆ ਤੈਨੂੰ ਕੁਝ ਨਹੀਂ ਸੁਝਦਾ |
| ............... | ਆਪਣੇ ਆਪ ਦੀ ਹੋਸ਼ ਨਹੀਂ ਹੈ। |
| ਪਹਿਰਾਵਾ ਦੇਖੇ | : ਆਪਣੇ ਤਨ ਦੀ ਠਾਠ ਬਾਠ ਤੇ |
| ਊਭਿ ਜਾਹਿ ॥ | : ਪੁਸ਼ਾਕ ਵੇਖ ਕੇ ਅਕੜ ਰਹੀ ਹੈਂ ॥ |
| ਗਰਬਵਤੀ | : ਤੇਰੇ ਵਰਗੀ ਅਹੰਕਾਰਣ ਨੂੰ |
| ਕਾ ਨਾਹੀ ਠਾਉ ॥ | : ਟਿਕਣ ਲਈ ਕੋਈ ਮਿਲੇ ਨਾ ਥਾਂ। |
| ਤੇਰੀ ਗਰਦਨਿ ਊਪਰਿ | : ਤੇਰੀ ਧੌਣ ਦੇ ਉੱਤੇ ਮਾਨੋ |
| ਲਵੈ ਕਾਉ ॥੧॥ | : ਆਪਣੀ ਚੁੰਝ ਸਵਾਰੇ ਕਾਂ ॥ |
| ਤੂੰ ਕਾਂਇ | : ਕਾਹਦੀ ਖਾਤਰ ਕੰਵਲੀ ਕਾਇਆ |
| ਗਰਬਹਿ ਬਾਵਲੀ ॥ | : ਐਨਾ ਮਾਣ ਤੇ ਆਕੜ ਕਰਦੀ। |
| ਜੈਸੇ ਭਾਦਉ ਖੂੰਬਰਾਜੁ | : ਭਾਦੋਂ ਖੁੰਬ ਤੋਂ ਵੀ ਕਾਹਲੀ ਤੂੰ |
| ਤੂੰ ਤਿਸ ਤੇ ਖਰੀ ਉਤਾਵਲੀ ॥੧॥ ਰਹਾਉ ॥ | : ਸੁਬ੍ਹਾ ਜੋ ਉਗਦੀ, ਸ਼ਾਮ ਨੂੰ ਮਾਰਦੀ ॥ |
| ਜੈਸੇ ਕੁਰੰਕ ਨਹੀ | : ਜਿਵੇਂ ਹਿਰਨ ਨੂੰ ਇਸ ਗੁੰਝਲ ਦਾ |
| ਪਾਇਓ ਭੇਦੁ ॥ | : ਵੇਖੋ ਕਦੇ ਭੇਦ ਨਹੀਂ ਲਗਦਾ। |
| ਤਨਿ ਸੁਗੰਧ | : ਕਸਤੂਰੀ ਦੀ ਗੰਧ ਅੰਦਰ ਉਸਦੇ |
| ਢੂਢੈ ਪ੍ਰਦੇਸੁ ॥ | : ਥਾਂ ਥਾਂ ਲੱਭਦਾ ਫਿਰੇ ਭਟਕਦਾ ॥ |
| ਅਪ ਤਨ ਕਾ | : ਆਪਣੇ ਮਨ ਦੀ ਅਸਲੀਅਤ ਨੂੰ |
| ਜੋ ਕਰੇ ਬੀਚਾਰੁ ॥ | : ਸਮਝ ਲਵੇ ਜੋ ਕਰੇ ਵਿਚਾਰ। |
| ............... | ਕਿ ਇਹ ਥਿਰ ਨਹੀਂ, ਜਪੀਏ ਰੱਬ ਨੂੰ |
| ਤਿਸੁ ਨਹੀ ਜਮ ਕੰਕਰੁ ਕਰੇ ਖੁਆਰੁ ॥੨॥ | : ਉਸ ਨੂੰ ਜਮ ਨਾ ਕਰੇ ਖੁਆਰ ॥ |
| ਪੁਤ੍ਰ ਕਲਤ੍ਰ ਕਾ | : ਪੁਤਰ, ਵਹੁਟੀ ਦਾ ਐ ਬੰਦਿਆ |
| ਕਰਹਿ ਅਹੰਕਾਰੁ ॥ | : ਕਾਹਦਾ ਕਰਦਾ ਹੈਂ ਹੰਕਾਰ। |
| ............... | ਏਹਨਾਂ ਖਾਤਰ ਕਰਮ ਜੋ ਕੀਤੇ |
| ਠਾਕੁਰੁ ਲੇਖਾ ਮੰਗਨਹਾਰੁ ॥ | : ਲੇਖਾ ਤੈਥੋਂ ਲਊ ਕਰਤਾਰ ॥ |
| ਫੇੜੇ ਕਾ | : ਮੰਦੇ ਕਰਮ ਜੋ ਕੀਤੇ ਆਪਣੇ |
| ਦੁਖੁ ਸਹੈ ਜੀਉ ॥ | : ਜੀਵ; ਉਹ ਦੁਖ ਸਹਾਰੇਂਗਾ। |

| | |
|---|---|
| ਪਾਛੈ ਕਿਸਹਿ | : ਪ੍ਰਾਨ ਜਾਣ ਤੋਂ ਪਿੱਛੋਂ ਕਿਸਨੂੰ |
| ਪੁਕਾਰਹਿ ਪੀਉ ਪੀਉ ॥੩॥ | : ਪਿਆਰਾ ਆਖ ਪੁਕਾਰੇਂਗਾ ॥ |
| ਸਾਧੂ ਕੀ ਜਉ ਲੇਹਿ ਓਟ | : ਸਾਧੂ ਕੀ ਜਉ ਲੇਹਿ ਓਟ |
| ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥ | : ਤਿਰੇ, ਪਾਪ ਕ੍ਰੋੜਾਂ ਮਿਟ ਜਾਵਣ। |
| ਕਹਿ ਰਵਿਦਾਸੁ ਜੋ ਜਪੈ ਨਾਮੁ ॥ | : ਰਵਿਦਾਸ ਕਹੋ ਜੋ ਨਾਮ ਜਪੇ ਤਾਂ |
| ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥ | : ਜਾਤ–ਜਨਮ ਨਾ ਮੁੜ ਆਵਣ ॥ |

**ਪਦ-ਅਰਥ**

ਤੁਝਹਿ=ਤੈਨੂੰ। ਊਭਿ ਜਾਹਿ=ਆਕੜਦੀ ਹੈਂ। ਗਰਬਵਤੀ=ਅਹੰਕਾਰਨ। ਠਾਉਂ=ਥਾਂ। ਲਵੈ ਕਾਉ=ਕਾਂ ਲੌਂਦਾ ਹੈ; (ਭਾਵ ਕਾਲ ਤੇਰੇ ਸਿਰ ਉੱਤੇ ਭੌਂਦਾ ਹੈ)। ਕਾਇ=ਕਿਉਂ; ਕਾਹਦੇ ਲਈ। ਫੇੜੇ=ਕੀਤੇ (ਮੰਦੇ) ਕਰਮ। ਪਾਛੇ=ਜਿੰਦ ਦੇ ਨਿਕਲ ਜਾਣ ਪਿੱਛੋਂ। ਪੁਕਾਰਹਿ=ਤੂੰ ਵਾਜਾਂ ਮਾਰੇਂਗੀ।

# ੴ ਸਤਿਗੁਰ ਪ੍ਰਸਾਦਿ
# ॥ ਮਲਾਰ ਬਾਣੀ ਭਗਤ ਰਵਿਦਾਸ ਜੀ ਕੀ ॥

| ਬਾਣੀ | ਅਰਥ |
|---|---|
| ਨਾਗਰ ਜਨਾਂ | : ਮੇਰੇ ਨਗਰ ਦੇ ਲੋਕੋ, ਸਾਰੇ |
| ਮੇਰੀ ਜਾਤਿ | : ਜਾਣਦੇ ਹੋ ਮੇਰੀ ਜਾਤ ਹੈ ਜਿਹੜੀ। |
| ਬਿਖਿਆਤ ਚੰਮਾਰੰ | : ਪਰਤੱਖ ਹੈ ਕਿ ਚਮਿਆਰ ਹਾਂ ਮੈਂ |
| ............... | (ਨਾ ਮੰਨਣ ਦੀ ਗੱਲ ਹੈ ਕਿਹੜੀ)॥ |
| ............... | ਭਾਵੇਂ ਨੀਵੀਂ ਜਾਤ ਹੈ ਮੇਰੀ |
| ............... | ਪਰ ਹੁਣ ਮੈਂ ਨੀਵਾਂ ਨਹੀਂ ਰਿਹਾ ਹਾਂ। |
| ਰਿਦੈ | : ਕਿਉਂਕਿ ਹੁਣ ਮੈਂ ਹਿਰਦੇ ਅੰਦਰ |
| ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥ | : ਪਰਭੂ ਦੇ ਗੁਣ ਗਾਉਂਦਾ ਰਹਿਨੈਂ ॥ |
| ਸੁਰਸਰੀ ਸਲਲ | : ਗੰਗਾ ਦੇ ਸ਼ੁਧ ਪਾਣੀ ਤੋਂ ਵੀ |
| ਕ੍ਰਿਤ ਬਾਰੁਨੀ ਰੇ | : ਜੇਕਰ ਸ਼ਰਾਬ ਬਣਾਈ ਜਾਵੇ। |
| ਸੰਤ ਜਨ ਕਰਤ ਨਹੀਂ ਪਾਨੰ ॥ | : ਗੁਰਮੁਖ ਬੰਦੇ ਪੀਂਦੇ ਨਹੀਂ ਉਹ |
| ............... | (ਭਾਵੇਂ ਸਾਫ ਬਣਾਈ ਜਾਵੇ)॥ |
| ਸੁਰਾ ਅਪਵਿਤ੍ਰ | : ਹੋਵੇ ਭਾਵੇਂ ਸ਼ਰਾਬ ਅਪਵਿੱਤਰ |
| ਨਤ ਅਵਰ ਜਲ ਰੇ | : ਭਾਵੇਂ ਹੋਰ ਕੋਈ (ਗੰਦਾ) ਪਾਣੀ। |
| ਸੁਰਸਰੀ ਮਿਲਤ | : ਪਰ ਜਦ ਗੰਗਾ ਵਿੱਚ ਇਹ ਮਿਲਦੇ |
| ਨਹਿ ਹੋਇ ਆਨੰ ॥੧॥ | : ਗੰਗਾ ਤੋਂ ਵੱਖਰੇ ਨਹੀਂ ਜਾਣੀ ॥ |
| ............... | ਨੀਵੀਂ ਕੁਲ ਦਾ ਬੰਦਾ ਵੀ ਜੋ |
| ............... | ਲੋਕਾਂ ਭਾਵੇਂ ਹੈ ਅਪਵਿੱਤਰ। |
| ............... | ਫਿਰ ਉਹ ਨੀਵਾਂ ਰਹਿ ਨਹੀਂ ਜਾਂਦਾ |
| ............... | ਜਦ ਉਹ ਬਣ ਜਾਏ ਰੱਬ ਦਾ ਮਿੱਤਰ ॥ |
| ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ | : ਤਾੜੀ ਦਾ ਰੁੱਖ ਮਾੜਾ ਗਿਣਦੇ |
| ............... | ਉਸਦਾ ਰਸਾ ਸ਼ਰਾਬ ਹੀ ਹੁੰਦੈ। |
| ਜੈਸੇ ਕਾਗਰਾ | : ਉਸ ਤੋਂ ਕਾਗਜ਼ ਬਣਦਾ ਜਿਹੜਾ |
| ਕਰਤ ਬੀਚਾਰੰ ॥ | : ਉਹ ਵੀ ਕਹਿਣ ਖਰਾਬ ਹੀ ਹੁੰਦੈ ॥ |

| | |
|---|---|
| ਭਗਤਿ ਭਗਉਤੁ ਲਿਖੀਐ | : ਪਰ ਜਦ ਉਸੇ ਕਾਗਜ਼ ਤੇ ਹੀ |
| ਤਿਹ ਊਪਰੈ | : ਲਿਖ ਲਏ ਰੱਬ ਦੇ ਗੀਤ ਨੇ ਜਾਂਦੇ। |
| ਪੂਜੀਐ........... | : ਫਿਰ ਉਸੇ ਦੀ ਪੂਜਾ ਹੁੰਦੀ |
| ਕਰ ਨਮਸਕਾਰੰ ॥੨॥ | : ਉਸ ਦੇ ਅੱਗੇ ਸੀਸ ਨਿਵਾਂਦੇ ॥ |
| ਮੇਰੀ ਜਾਤਿ | : ਮੇਰੀ ਜਾਤ ਦੇ ਸਾਰੇ ਲੋਕੀਂ |
| ਕੁਟ ਬਾਂਢਲਾ | : ਚੰਮ ਕੁਟਦੇ ਤੇ ਵੱਢਦੇ ਰਹਿੰਦੇ। |
| ਢੋਰ ਢੋਵੰਤਾ | : ਮਰੇ ਪਸ਼ੂ ਉਹ ਢੋਂਦੇ ਰਹਿੰਦੇ |
| ਨਿਤਹਿ ਬਾਨਾਰਸੀ ਆਸ ਪਾਸਾ ॥ | : ਨਿੱਤ ਬਨਾਰਸ ਦੇ ਚੌਗਿਰਦੇ ॥ |
| ............... | ਓਸੇ ਜਾਤ 'ਚ ਪੈਦਾ ਹੋਇਆ |
| ............... | ਮੈਂ ਤੇਰਾ ਜੋ ਦਾਸਨ ਦਾਸਾ |
| ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ | : ਵੱਡੇ ਬ੍ਰਾਹਮਣ ਵੀ ਹੁਣ ਨਿਉਂਦੇ |
| ............... | ਜੋ ਵੱਟਦੇ ਸ੍ਰੀ ਦੂਰੋਂ ਪਾਸਾ ॥ |
| ਤੇਰੇ ਨਾਮ ਸਰਣਾਇ | : ਤੇਰੇ ਨਾਮ ਦੀ ਸ਼ਰਨ ਲਈ ਜਦ |
| ਰਵਿਦਾਸੁ ਦਾਸਾ ॥੩॥੧॥ | : ਦਾਸ ਤੇਰੇ, ਰਵਿਦਾਸ (ਭਗਤ) ਨੇ। |
| ............... | ਪੂਜਣ ਯੋਗ ਇਹ ਸੰਤ ਹੈ ਵੱਡਾ |
| ............... | ਮੰਨ ਲਿਆ ਮੈਨੂੰ ਸਾਰੇ ਜਗਤ ਨੇ ॥ |

**ਪਦ-ਅਰਥ**

ਨਾਗਰ=ਨਗਰ ਦੇ। ਬਿਖਿਆਤ=Known, ਮਸ਼ਹੂਰ, ਪ੍ਰਤੱਖ। ਸਾਰੰ=ਚੇਤੇ ਕਰਦਾ ਹਾਂ। ਸੁਰਸਰੀ=ਗੰਗਾ। ਸਲਲ=ਪਾਣੀ। ਬਾਰੁਨੀ=ਸ਼ਰਾਬ। ਪਾਨੰ ਨਹੀਂ ਕਰਤ=ਨਹੀਂ ਪੀਂਦੇ। ਕਰਤ ਬੀਚਾਰੰ=ਵਿਚਾਰ ਕਰਦੇ ਹਨ। ਕੁਟ ਬਾਂਢਲਾ=ਚੰਮ ਕੁੱਟਣ ਤੇ ਵੱਢਣ ਵਾਲਾ। ਢੋਰ=ਮਰੇ ਹੋਏ ਪਸ਼ੂ।

# ੧ਓ ਸਤਿਗੁਰ ਪ੍ਰਸਾਦਿ
## ॥ ਮਲਾਰ ॥

| ਬਾਣੀ | ਅਰਥ |
|---|---|
| ਹਰਿ ਜਪਤ | : ਰੱਬ ਦੀ ਭਗਤੀ ਕਰਦੇ ਜਿਹੜੇ |
| ਤੇਊ ਜਨਾਂ | : ਉਹੀਓ ਬਣਦੇ ਸੇਵਕ ਰੱਬ ਦੇ। |
| ਪਦਮ ਕਵਲਾਸਪਤਿ, | : ਮਾਇਆ-ਪਤੀ ਪਰਮੇਸ਼ਵਰ ਨੂੰ ਉਹ |
| ............... | ਬਹਿੰਦੇ ਉਠਦੇ ਰਹਿੰਦੇ ਜਪਦੇ॥ |
| ਤਾਸ | : ਉਹਨਾਂ ਨੂੰ ਫਿਰ ਕੋਈ ਨਾ ਦਿਸਦਾ |
| ਸਮ ਤੁਲਿ ਨਹੀ ਆਨ ਕੋਊ॥ | : ਹੋਵੇ ਜਿਹੜਾ ਰੱਬ ਬਰਾਬਰ। |
| ............... | ਕਿਸੇ ਦਾ ਡਰ ਨਹੀਂ ਮੰਨਦੇ ਭਾਵੇਂ |
| ............... | ਕਿੰਨਾ ਵੀ ਕੋਈ ਹੋਵੇ ਜਾਬਰ॥ |
| ਏਕ ਹੀ ਏਕ | : ਉਹਨਾਂ ਨੂੰ ਇਥ ਰੱਬ ਹੀ ਦਿਸਦਾ |
| ਅਨੇਕ ਹੋਇ ਬਿਸਥਰਿਓ | : ਅਨੇਕਾਂ ਰੂਪਾਂ ਵਿੱਚ ਵਿਆਪਕ। |
| ਆਨ ਰੇ ਆਨ ਭਰਪੂਰਿ ਸੋਊ॥ ਰਹਾਉ॥ | : ਘਟ ਘਟ ਵਿੱਚ ਭਰਪੂਰ ਹੈ ਉਹੀਓ |
| .................... | ਮੰਗਦੇ ਉਸ ਤੋਂ ਬਣਕੇ ਜਾਚਕ॥ |
| ਜਾ ਕੈ | : ਜਿਸਦੇ ਘਰ ਵਿੱਚ ਰੱਬ ਸੱਚੇ ਦੀ |
| ਭਾਗਵਤੁ ਲੇਖੀਐ | : ਨਾਮ ਦੀ ਉਸਤਤ ਹੈ ਲਿਖੀ ਦੀ। |
| ................... | : ਬਿਨਾਂ ਨਾਮ ਤੋਂ ਹੋਰ ਕੋਈ ਵੀ |
| ਅਵਰ ਨਹੀ ਪੇਖੀਐ, | : ਘਰ ਵਿੱਚ ਦੂਜੀ ਗੱਲ ਨਾ ਦਿਸਦੀ॥ |
| .................. | ਉਚੀ ਜਾਤ ਵਾਲਿਆਂ ਭਾਣੇ |
| ਤਾਸ ਕੀ ਜਾਤਿਆਛੋਪ ਛੀਪਾ॥ | : ਛੀਂਬਾ ਹੈ ਉਹ ਨੀਚ ਜਾਤ ਦਾ। |
| ...................... | ਕੌਣ ਦੱਸੇ-ਕਿ ਨਾਮ ਦੇਵ ਤਾਂ |
| ...................... | ਭਗਤ ਪੁਤ ਹੈ ਵੱਡੇ ਬਾਪ ਦਾ॥ |
| ...................... | ਨਹੀਂ ਦਿਲ ਮੰਨਦਾ ਤਾਂ ਫਿਰ ਪੜ੍ਹ ਲਉ |
| ਬਿਆਸ ਮਹਿ ਲੇਖੀਐ, | : ਕੋ ਕੁਝ ਰਿਸ਼ੀ ਬਿਆਸ ਨੇ ਲਿਖਿਆ। |
| ਸਨਕ ਮਹਿ ਪੇਖੀਐ | : ਸਨਕ ਵਰਗਿਆਂ ਦੀਆਂ ਪੁਸਤਕਾਂ |
| ..................... | ਵੀ ਇਹੀਓ ਹੀ ਦੇਵਣ ਸਿਖਿਆ॥ |
| ਨਾਮ ਕੀ ਨਾਮਨਾ | : (ਕਿ) ਨਾਮ ਦੀ ਮਹਿਮਾ ਤੇ ਵਡਿਆਈ |

| | |
|---|---|
| ..................... | ਭੂਤ ਭਵਿੱਖ ਜੁਗ ਚਾਰ 'ਚ ਹੁੰਦੀ। |
| ਸਪਤ ਦੀਪਾ ॥੧॥ | : ਸਤ ਦੀਪਾਂ ਤੇ ਸਭ ਮੰਡਲਾਂ ਵਿੱਚ |
| .................. | : ਗੱਲ ਕੀ, ਸਭ ਸੰਸਾਰ 'ਚ ਹੁੰਦੀ॥ |
| ਜਾ ਕੈ ਈਦਿ ਬਕਰੀਦਿ ਕੁਲ | : ਬਕਰੀਦ ਦੇ ਮੌਕੇ ਜਿਸ ਕੁਲ ਵਿਚ ਸੀ |
| ਗਊ ਰੇ ਬਧੁ ਕਰਹਿ | : ਈਦ ਮਨਾਉਂਦੇ ਗਊ ਨੂੰ ਵੱਢ ਕੇ। |
| ਮਾਨੀਅਹਿ | : ਹੁੰਦੀ ਮੰਨਤਾ ਸੀ ਵਧ ਵਧ ਕੇ॥ |
| ਸੇਖ ਸਹੀਦ ਪੀਰਾ॥ | : ਸ਼ੇਖ ਸ਼ਹੀਦਾਂ ਤੇ ਪੀਰਾਂ ਦੀ |
| ਜਾ ਕੈ ਬਾਪ | : ਜਿਸ ਦੀ ਜਾਤ ਦੇ ਵੱਡਿਆਂ ਨੇ ਇਹ |
| ਵੈਸੀ ਕਰੀ | : ਹੈ ਸੀ ਐਸੀ ਰੀਤ ਚਲਾਈ |
| ਪੂਤ ਐਸੀ ਸਰੀ, | : ਉਸ ਕੁਲ ਵਿਚੋਂ ਜੰਮ ਕੇ ਪੁੱਤ ਨੇ |
| ............... | : ਨਾਮ ਦੀ ਹੀ ਦੱਸੀ ਵਡਿਆਈ॥ |
| ............... | : ਡਰਿਆ ਨਹੀਂ ਉਹ ਨਿਡਰ ਹੋ ਕੇ |
| ............... | : ਰਾਮ ਰਾਮ ਦਾ ਨਾਮ ਸਿਮਰਿਆ। |
| ਤਿਹੂ ਰੇ ਲੋਕ | : ਉਹੀ ਕਬੀਰਾ ਸਾਰੇ ਜੱਗ ਵਿੱਚ |
| ਪਰਸਿੱਧ ਕਬੀਰਾ॥ | : ਜਪ ਕੇ ਨਾਮ ਮਸ਼ਹੂਰ ਹੋ ਗਿਆ॥ |
| ਜਾ ਕੇ ਕੁਟੰਬ ਕੇ ਢੇਢ ਸਭ | : ਜਿਸ ਕੁਲ ਦੇ ਸਭ ਨੀਚ ਲੋਕ ਜੋ |
| ਢੋਰ ਢੋਵੰਤ ਫਿਰਹਿ | : ਮਰੇ ਪਸ਼ੂ ਨੇ ਫਿਰਦੇ ਢੋਂਦੇ। |
| ਅਜਹੁ ਬੰਨਾਰਸੀ | : ਅਜੇ ਵੀ ਸ਼ਹਿਰ ਬਨਾਰਸ ਦੇ ਉਹ |
| ਆਸਾ ਪਾਸਾ॥ | : ਇਹਦੇ ਗਿਰਦ ਨੇ ਦਿਸਦੇ ਭਉਂਦੇ॥ |
| ਆਚਾਰ ਸਹਿਤ ਬਿਪ੍ਰ | : ਕਰਮ ਕਾਂਡੀ ਉਹ ਬ੍ਰਾਹਮਣ ਜਿਹੜੇ |
| ...................... | ਰਖਦੇ ਸਾਸ਼ਤਰਾਂ ਦੀ ਮਰਿਯਾਦਾ। |
| ...................... | : ਉਹ ਵੀ ਦੇਖੋ ਕਰਦੇ ਪਏ ਨੇ |
| ਕਰਹਿ ਡੰਡਉਤਿ, | : ਝੁਕ ਝੁਕ ਕੇ ਡੰਡਉਤ ਜ਼ਿਆਦਾ॥ |
| ਤਿਨ ਤਨੈ | : ਉਸੇ ਕੁਲ ਦੇ ਪੁਤਰ ਨੂੰ ਜੀਹਨੂੰ |
| ............ | : ਢੇਢ ਆਖ ਕਰਦੇ ਸੀ ਹਾਸਾ। |
| ਰਵਿਦਾਸ | : ਉਹ ਪੁਤਰ ਰਵਿਦਾਸ ਭਗਤ ਹੈ |
| ਦਾਸਾਨ ਦਾਸਾ॥ | : ਰੱਬ ਦੇ ਦਾਸਾਂ ਦਾ ਜੋ ਦਾਸਾਂ॥ |

**ਪਦ-ਅਰਥ**

ਤੇਊ=ਉਹੀ ਮਨੁੱਖ ਜਨਾਂ=ਪ੍ਰਭੂ ਦੇ ਸੇਵਕ। ਪਦਮਾ=ਮਾਇਆ; ਲੱਛਮੀ। ਕਮਲਾ= ਲੱਛਮੀ, ਮਾਇਆ। ਪਦਮ ਕਵਲਾਸਪਤਿ=ਮਾਇਆ ਦਾ ਪਤੀ, ਪ੍ਰਭੂ।

ਤਾਸ ਸਮ=ਉਸ (ਪ੍ਰਭੂ) ਦੇ ਸਮਾਨ। ਭਾਗਵਤ=ਰੱਬ ਦੀ ਸਿਫਤ ਸਲਾਹ। ਆਛੋਪ=ਅਛੋਹ; ਅਛੂਤ। ਤਿਹੂ ਰੇ ਲੋਕ=ਤਿੰਨਾ ਹੀ ਲੋਕਾਂ ਵਿੱਚ; ਸਾਰੇ ਜੱਗ ਵਿੱਚ। ਢੇਢ=ਨੀਚ ਜਾਤ ਦੇ ਬੰਦੇ। ਆਚਾਰ=ਕਰਮ ਕਾਂਡ। ਆਚਾਰ ਸਹਿਤ=ਕਰਮ-ਕਾਂਡੀ।

ਨੋਟ:-ਆਨ ਰੇ ਆਨ ਭਰਪੂਰ ਸੋਊ ਦਾ ਅਰਥ ਸ਼੍ਰੋਮਣੀ ਕਮੇਟੀ ਵਲੋਂ ਛਪੀ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਚੌਥੀ ਪੋਥੀ ਵਿੱਚ ਇੰਜ ਲਿਖਿਆ ਹੈ ਕਿ ਲਿਆ ਬਈ ਲਿਆ, ਉਸ ਭਰਪੂਰ ਨੂੰ ਦਿਲ ਵਿੱਚ" ਪ੍ਰੰਤੂ ਪ੍ਰੋ: ਸਾਹਿਬ ਸਿੰਘ ਅਨੁਸਾਰ "ਆਨ ਆਨ" ਭਾਵ ਘਰ ਘਰ ਵਿੱਚ, ਘਟ ਘਟ ਵਿੱਚ।

# ੧ੳ ਸਤਿਗੁਰ ਪ੍ਰਸਾਦਿ

## ॥ ਮਲਾਰ ॥

| ਬਾਣੀ | ਅਰਥ |
|---|---|
| ਮਿਲਤ ਪਿਆਰੋ ਪ੍ਰਾਨਨਾਥੁ, | : ਮਿਲਦਾ ਪਿਆਰਾ ਜਿੰਦ ਦਾ ਮਾਲਕ |
| ਕਵਨ ਭਗਤਿ ਤੇ ॥ | : ਕਿਸ ਭਗਤੀ ਤੋਂ ਦੱਸ ਨਹੀਂ ਸਕਦਾ। |
| ਸਾਧ ਸੰਗਤਿ ਪਾਈ | : ਸਾਧ ਸੰਗਤ ਵਿੱਚ ਪਹੁੰਚ ਕੇ ਮੈਂ ਤਾਂ |
| ਪਰਮ ਗਤੇ ॥ ਰਹਾਉ ॥ | : ਹਾਸਲ ਕਰ ਲਈ ਉਚ ਅਵਸਥਾ ॥ |
| ਮੈਲੇ ਕਪਰੇ | : ਮੈਲੇ ਕੱਪੜੇ ਦੂਜਿਆਂ ਦੇ ਹੁਣ |
| ਕਹਾ ਲਉ ਧੋਵਉ ॥ | : ਕਦ ਤੱਕ ਮੈਂ ਧੋਵਾਂਗਾ, ਲਾਲ। |
| .................. | ਨਿੰਦਿਆ ਕਰਨੀ ਛੱਡ ਦਿੱਤੀ ਹੈ |
| ................. | : ਸਾਧ ਸੰਗਤ ਦੀ ਬਰਕਤ ਨਾਲ ॥ |
| ਆਵੈਗੀ ਨੀਦ | : ਅਗਿਆਨਤਾ ਦੀ ਨੀਂਦ ਦੇ ਅੰਦਰ |
| ਕਹਾ ਲਗੁ ਸੋਵਉ ॥੧॥ | : ਕਦ ਤੱਕ, ਦਸੋ, ਸਵਾਂਗਾ ਮੈਂ। |
| ..................... | ਐਸੀ ਨੀਂਦ ਨਾ ਆਵੇਗੀ ਹੁਣ |
| .................... | ਸਤ ਸੰਗਤ ਵਿਚ ਰਹਵਾਂਗਾ ਮੈਂ ॥ |
| ..................... | ਸਤ ਸੰਗਤ ਤੋਂ ਪਹਿਲਾਂ ਜਿਹੜੀ |
| ਜੋਈ ਜੋਈ ਜੋਰਿਓ | : ਮੰਦ-ਕਰਮਾਂ ਦੀ ਕਰੀ ਕਮਾਈ। |
| ਸੋਈ ਸੋਈ ਫਾਟਿਓ ॥ | : ਉਸ ਦਾ ਲੇਖਾ ਮੁੱਕ ਗਿਆ ਜੋ |
| ਝੂਠੇ ਬਨਜਿ ਉਠਿ ਹੀ ਗਈ ਹਾਟਿਓ ॥੨॥ | : ਝੂਠੇ ਵਣਜ ਦੀ ਹੱਟ ਸੀ ਪਾਈ ॥ |
| ਕਹੁ ਰਵਿਦਾਸ | : ਸਾਧ ਸੰਗਤ ਵਿੱਚ ਕਹਿ ਰਵਿਦਾਸ |
| ਭਇਓ ਜਬ ਲੇਖੋ ॥ | : ਆ ਕੇ ਜਦ ਮੈਂ ਕੀਤਾ ਲੇਖਾ |
| ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੩॥ | : ਜੋ ਕੀਤਾ ਪਰਤਖ ਦਿਸ ਪਿਆ |
| ..................... | : ਸਭ ਲੇਖਾ ਹੁਣ ਨਿਬੜਿਆ ॥ |

**ਪਦ-ਅਰਥ**

ਪ੍ਰਾਨ ਨਾਥ=ਜਿੰਦ ਦਾ ਸਾਈਂ। ਪਰਮਗਤਿ=ਸਭ ਤੋਂ ਉੱਚੀ ਆਤਮਕ ਅਵਸਥਾ। ਕਹਾ ਲਉ=ਕਦੋਂ ਤੱਕ। ਜੋਈ ਜੋਈ ਜੋਰਿਓ=ਜੋ ਕੁਝ ਮੈਂ ਜੋੜਿਆ ਸੀ; ਜਿਨੀ ਮੰਦ=ਕਰਮਾਂ ਦੀ ਕਮਾਈ ਕੀਤੀ ਸੀ। ਸੋਈ=ਸੋਈ ਉਹ ਸਾਰਾ (ਲੇਖਾ)

# ਲੇਖਕ ਬਾਰੇ ਵੱਖ-ਵੱਖ ਵਿਦਵਾਨਾਂ ਦੀ ਰਾਇ

1. ਤਰਸਦੀਆਂ ਅੱਖਾਂ:-

"ਕੇਵਲ ਸਿੰਘ ਗਿੱਲ ਕੋਲ ਕੌੜੀ, ਕੁਸੈਲੀ ਤੇ ਤੁਰਸ਼ ਜ਼ਿੰਦਗੀ ਦਾ ਬੜਾ ਅਮੀਰ ਤੇ ਭਰਵਾਂ ਅਨੁਭਵ ਹੈ। ਜ਼ਿੰਦਗੀ ਦੀ ਵਾਸਤਵਿਕਤਾ ਤੇ ਯਥਾਰਥ ਨਾਲ ਉਸ ਦਾ ਬੜਾ ਨੇੜਲਾ ਵਾਸਤਾ ਹੈ..... ਕੇਵਲ ਸਿੰਘ ਗਿੱਲ ਕੋਲ ਤਨਜ਼ ਤੇ ਵਿਅੰਗ ਦਾ ਬੜਾ ਤਿੱਖਾ ਹਥਿਆਰ ਹੈ ਅਤੇ ਉਹ ਇਸ ਹਥਿਆਰ ਰਾਹੀਂ ਅਪਣੇ ਵਿਸ਼ੇ ਨੂੰ ਪ੍ਰਭਾਵਸ਼ਾਲੀ ਵੀ ਬਣਾਉਂਦਾ ਹੈ ਤੇ ਵਸਤੂ ਨੂੰ ਮੰਨਣ ਯੋਗ ਵੀ................ਗਿੱਲ ਦੀ ਕਲਮ ਜੋਸ਼ ਤੇ ਹੋਸ਼ ਵਿਚਾਲੇ ਕਲਾ ਤੇ ਸਾਹਿਤਕਤਾ ਦੀ ਲੀਕ ਖਿਚਣਾ ਜਾਣਦੀ ਹੈ"

ਡਾ: ਅਜੀਤ ਸਿੰਘ (ਦਿੱਲੀ)

2. ਰਾਹਾਂ ਦੇ ਆਰ ਪਾਰ:-

"ਰਾਹਾਂ ਦੇ ਆਰ-ਪਾਰ" ਪ੍ਰਿੰਸੀਪਲ ਕੇਵਲ ਸਿੰਘ ਗਿੱਲ ਦਾ ਅਜਿਹਾ ਨਾਵਲ ਹੈ ਜਿਸ ਵਿੱਚ ਉਸਨੇ ਵਰਤਮਾਨ ਮਨੁੱਖ ਦੀਆਂ ਬੇਬਸੀਆਂ, ਸਮਾਜਕ ਮਜਬੂਰੀਆਂ, ਆਰਥਕ ਲਾਚਾਰੀਆਂ ਅਤੇ ਸੈਕਸ ਸਬੰਧੀ ਪੇਚੀਦਗੀਆਂ ਕਾਰਨ ਸਮਾਜਕ ਤਾਣੇ ਬਾਣੇ ਵਿੱਚ ਪਈਆਂ ਗੁੰਝਲਾਂ ਨੂੰ ਬਾਖੂਬੀ ਚਿਤਰਿਆ ਹੈ.... ਲੇਖਕ ਭਾਸ਼ਾ ਦੀਆਂ ਬਰੀਕੀਆਂ ਅਤੇ ਸ਼ਬਦਾਂ ਦੀ ਖੇਡ ਨੂੰ ਬਾਖੂਬੀ ਸਮਝਦਾ ਹੈ....."

ਅਮੀਨ ਮਲਿਕ
43 ਓਕਲੈਂਡ ਰੋਡ, ਲੰਡਨ

" ਰਾਹਾਂ ਦੇ ਆਰ ਪਾਰ" ਕੇਵਲ ਸਿੰਘ ਗਿੱਲ ਦਾ ਨਾਵਲ ਹੈ। ਅਪਣੀ ਭੂਮਿਕਾ, ਪਹਿਲੇ ਕੁਝ ਅਧਿਆਵਾਂ, ਮਧ ਅਤੇ ਅੰਤ, ਹਰ ਪੜਾਅ ਉਤੇ ਇਹ ਨਾਵਲ ਨਵੇਂ ਮੋੜ ਮੁੜਦਾ ਹੈ, ਨਵੇਂ ਪ੍ਰਸ਼ਨਾਂ ਦੇ ਥੀਮ ਬਾਰੇ ਨਵੇਂ ਅਨੁਮਾਨ ਲਾਉਣ ਲਈ ਮਜਬੂਰ ਕਰਦਾ ਹੈ......

ਡਾ. ਕੁਲਦੀਪ ਸਿੰਘ ਧੀਰ

ਕੇਵਲ ਸਿੰਘ ਗਿੱਲ ਦਾ ਨਾਵਲ "ਰਾਹਾਂ ਦੇ ਆਰ ਪਾਰ" ਬਹੁਤ ਹੀ ਉੱਚ ਪਾਏ ਤੇ ਨਵੇਂ ਵਿਸ਼ੇ ਦੀ ਰਚਨਾ ਹੈ। ਲੇਖਕ ਨੇ ਪਰਚਲਤ ਪ੍ਰੰਪਰਾਵਾਂ ਤੋਂ ਹਟਕੇ ਮਨੁਖੀ ਮਨਾਂ ਦੀ ਅਸਲੀ ਤਸਵੀਰ ਪੇਸ਼ ਕਰਨ ਦੀ ਹਿੰਮਤ ਦਖਾਈ ਹੈ ਅਤੇ ਸਮਾਜਕ ਉਲਝਣਾਂ ਦਾ ਹੱਲ ਵੀ ਦਰਸਾਉਣ ਦੀ ਕੋਸ਼ਸ਼ ਕੀਤੀ ਹੈ.....

ਪ੍ਰੋ. ਬ੍ਰਹਮ ਜਗਦੀਸ਼ ਸਿੰਘ
ਫਰੀਦਕੋਟ

3. ਮੋੜ ਮੁਹਾਰਾਂ:-

ਇਹ ਨਾਵਲ ਕੁਵੈਤ ਵਿਚ ਕਮਾਈ ਕਰਨ ਗਏ ਪ੍ਰਵਾਸੀ ਵੀਰਾਂ ਦੀ ਜ਼ਿੰਦਗੀ ਬਾਰੇ ਲਿਖਿਆ ਗਿਆ ਹੈ। ਉਸ ਦੇਸ਼ ਵਿੱਚ ਉਥੋਂ ਦੇ ਕਾਨੂੰਨ ਦੀ ਆਗਿਆ ਪਾਲਣ ਕਰਨ ਵਾਲੇ ਨੂੰ ਕਿਸੇ ਤਰ੍ਹਾਂ ਦਾ ਕੋਈ ਡਰ ਨਹੀਂ ਪ੍ਰੰਤੂ ਬਹੁਤ ਸਾਰੇ ਵੀਰ ਜਾਣਦੇ ਹੋਏ ਵੀ ਅਪਣੇ ਸ਼ੌਂਕ ਤੇ ਸਧਰਾਂ ਪੂਰੀਆਂ ਕਰਨ ਦਾ ਖਤਰਾ ਲੈ ਬੈਠਦੇ ਹਨ, ਪਕੜੇ ਜਾਣ ਤੇ ਸਮਝੋ ਨਰਕਾਂ ਦੀ ਜ਼ਿੰਦਗੀ ਸਾਹਮਣੇ ਹੈ। ਕੋਈ ਏਜੰਟਾਂ ਦੇ ਝੂਠੇ ਲਾਰਿਆਂ ਵਿੱਚ ਮੁਸ਼ਕਲਾਂ ਵਿੱਚ ਫਸ ਜਾਂਦੇ ਹਨ ਪਰ ਉਥੇ ਕਾਨੂੰਨ ਦੀ ਉਲੰਘਣਾ ਕਰਨ ਵਾਲਿਆਂ ਲਈ ਕੈਦਾਂ ਬਹੁਤ ਲੰਮੀਆਂ ਹਨ।

ਲੇਖਕ ਵਲੋਂ

4. ਗੱਡਾ:-

ਇਹ ਨਾਵਲ ਕਿਸੇ ਕਾਰਨ ਅਜੇ ਤੱਕ ਛਪ ਨਹੀਂ ਸਕਿਆ। ਉਮੀਦ ਹੈ ਅਗਲੇ ਸਾਲ ਪਾਠਕਾਂ ਤੱਕ ਪਹੁੰਚ ਜਾਵੇਗਾ। ਪਾਕਸਤਾਨ ਬਣਨ ਤੇ ਪੰਜਾਬ ਵਿੱਚ ਜੋ ਕੁਝ ਬੀਤਿਆ, ਲੇਖਕ ਦੇ ਅਪਣੇ ਸਮੇਂ ਦਾ ਇਤਿਹਾਸ ਹੈ। ਉਜੜੇ ਹੋਏ ਲੋਕਾਂ ਦੇ ਸੰਤਾਪ ਦੀ ਦਰਦ ਕਹਾਣੀ ਨੂੰ ਚਿਤਰਦੇ ਹੋਏ, ਇੱਕ ਪਾਕਸਤਾਨੋਂ ਉਜੜੇ ਹੋਏ ਪਰਵਾਰ ਦੀ ਕਹਾਣੀ ਹੀ ਨਹੀਂ, ਸਗੋਂ ਪਾਕਸਤਾਨ ਬਣਨ ਵੇਲੇ ਸਾਡੀ ਸਭਯਤਾ ਦੀ ਸਾਫ ਗੋਈ ਦੀ ਤੁਲਨਾ ਹੁਣ ਦੇ ਪਦਾਰਥਵਾਦ ਸਮੇਂ ਨਾਲ ਕਰਦੇ ਹੋਏ, ਰਿਸ਼ਤਿਆਂ ਦੇ ਬਿਖਰਨ ਦੀ ਵੀ ਬਾਖੂਬੀ ਵਿਆਖਿਆ ਕਰਨ ਦਾ ਯਤਨ ਕੀਤਾ ਗਿਆ ਹੈ।

ਲੇਖਕ

5. ਟੁੱਟੀਆਂ ਵੰਗਾਂ:-

1960-70 ਦੇ ਦਹਾਕੇ ਵਿੱਚ ਵੱਖ-ਵੱਖ ਸਮੇਂ ਤੇ ਲਿਖੀਆਂ ਕਵਿਤਾਵਾਂ ਦਾ ਕਾਵਿ ਸੰਗ੍ਰਹਿ ਲੇਖਕ ਦੀ ਅਪਨੀ ਲਾਇਬ੍ਰੇਰੀ ਦਾ ਹੀ ਸ਼ਿੰਗਾਰ ਬਣ ਕੇ ਰਹਿ ਗਿਆ।

ਬਹੁਤੀਆਂ ਕਵਿਤਾਵਾਂ ਵਿਚ ਪੰਜਾਬ ਦੀ ਵੰਡ ਦਾ ਦਰਦ ਹੀ ਬਿਆਨਿਆਂ ਗਿਆ ਹੈ। ਇਸ ਕਹਿਰੀ ਵੰਡ ਦੀ ਇੱਕ ਲੰਮੀ ਕਵਿਤਾ ਦੀਆਂ ਵਿਚੋਂ ਚਾਰ ਕੁ ਲਾਈਨਾਂ, ਮਿਸਾਲ ਵਜੋਂ ਦੇਖੋ, ਰੱਬ ਨੂੰ ਤਾਹਨੇ ਮਾਰ ਕੇ ਲਿਖਿਆ ਹੈ–

"ਮੈਂ ਤੈਨੂੰ ਕੁਝ ਪੁੱਛਣਾਂ ਚਾਹਵਾਂ, ਕੀ ਦਸੇਂਗਾ, ਦੱਸ ਭਲਾਂ ?"
ਮੈਨੂੰ ਦੱਸਿਆ ਮੇਰਿਆਂ ਵੱਡਿਆਂ,
ਤੇਰੇ ਹੁਕਮ ਦੇ ਬਾਝਾਂ ਯਾਰਾ,
ਪੱਤਾ ਇਕ ਵੀ ਹਿੱਲ ਨਹੀਂ ਸਕਦਾ।
ਪਰ ਏਥੇ ਮੈਂ ਹੋਰ ਹੀ ਤੱਕਿਆ
ਲੱਖਾਂ ਪੱਤੇ ਹਿੱਲ-ਹਿੱਲ ਟੁੱਟ ਗਏ
......ਪਿੱਪਲ ਪੱਤੀਆਂ ਖਾਕ 'ਚ ਰਲੀਆਂ......
ਜਦ ਮਾਵਾਂ ਨੂੰ ਪੁਤਰਾਂ ਵੱਢਿਐ
ਜਦ ਭੈਣਾਂ ਨੂੰ ਭਾਈਆਂ ਕੋਹਿਐ ?
ਏਤੀ ਮਾਰ ਪਈ ਕੁਰਲਾਣੇ,
ਤੇਰੇ ਦਿਲ ਕੀ ਦਰਦ ਨਾ ਹੋਇਐ ?

ਲੇਖਕ

# ਲੇਖਕ ਦੀਆਂ ਧਾਰਮਿਕ ਪੁਸਤਕਾਂ (ਔਖੀਆਂ ਬਾਣੀਆਂ ਦਾ ਸਰਲ ਪੰਜਾਬੀ ਕਵਿਤਾ ਵਿੱਚ ਕਾਵਿ-ਅਰਥ ਕਰਨਾ) ਬਾਰੇ ਕੁਝ ਧਾਰਮਿਕ ਹਸਤੀਆਂ ਦੇ ਵਿਚਾਰ

**1. ਜਪੁਜੀ ਸਾਹਿਬ:-**

ਖ੍ਵਾਜਾ ਦਿਲ ਮੁਹੰਮਦ (ਇਕ ਮੁਸਲਮਾਨ ਕਵੀ) ਨੇ 1920-30 ਦੇ ਦਹਾਕੇ ਵਿੱਚ ਜਪੁਜੀ ਸਾਹਿਬ ਦਾ ਉਰਦੂ ਕਵਿਤਾ ਵਿੱਚ ਸੌਖੇ ਲਫਜ਼ਾਂ ਵਿੱਚ ਕਾਵਿ ਅਰਥ ਕੀਤਾ ਸੀ, ਉਸ ਤੋਂ ਪ੍ਰੇਰਨਾ ਲੈ ਕੇ ਲੇਖਕ ਨੇ ਪਹਿਲੀ ਵਾਰ 1986 ਵਿੱਚ "ਜਪੁਜੀ ਸਾਹਿਬ" ਦਾ ਪੰਜਾਬੀ ਵਿੱਚ ਕਾਵਿ-ਅਰਥ ਛਪਵਾਇਆ ਪ੍ਰੰਤੂ 25 ਸਾਲ ਬਾਦ ਟਰਾਂਟੋ ਤੋਂ ਕਿਸੇ ਨੇ ਛਪਵਾਇਆ ਤਾਂ ਸ਼੍ਰੋਮਣੀ ਕਮੇਟੀ ਦੇ ਇੱਕ ਬਹੁਤ ਹੀ ਜ਼ਿੰਮੇਵਾਰ ਅਹੁਦੇ ਤੇ ਬੈਠੇ ਹੋਏ ਸੱਜਣ ਨੇ ਉਸਨੂੰ "ਦੁਨੀਆਂ ਦਾ ਪਹਿਲਾ ਸਿੱਖ ਜਿਸਨੇ ਪੰਜਾਬੀ ਵਿੱਚ ਕਾਵਿ-ਅਰਥ ਕੀਤਾ ਹੈ" ਕਹਿ ਕੇ ਵਡਿਆਇਆ ਜਿਸ ਤੇ ਪੰਜਾਬ ਦੀ ਕੁਝ ਉਘੀਆਂ ਹਸਤੀਆਂ ਨੇ ਅਖਬਾਰਾਂ ਵਿੱਚ ਅਪਣੀ-ਅਪਣੀ ਰਾਇ ਲਿਖੀ।

**(ੳ)**

ਭਾਈ ਗੁਰਦਾਸ ਇੰਸਟੀਚਿਊਟ ਫਾਰ ਐਡਵਾਂਸ ਸਿੱਖ ਸਟਡੀਜ਼ ਦੇ ਡਾਇਰੈਕਟਰ ਉੱਘੇ ਵਿਦਵਾਨ ਸ. ਹਰਸਿਮਰਨ ਸਿੰਘ ਨੇ ਇੱਕ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਕਿਹਾ "ਧਰਮ ਹੇਤ ਛਪਿਆ ਸਾਹਿਤ ਸ਼੍ਰੋਮਣੀ ਕਮੇਟੀ ਦਾ ਹਿੱਸਾ ਹੋਣਾ ਚਾਹੀਦਾ ਹੈ। ਪਹਿਲਾ ਸਿੱਖ ਕੌਣ ਸੀ ਜਿਸਨੇ ਜਪੁਜੀ ਸਾਹਿਬ ਦਾ ਕਾਵਿ-ਅਰਥ ਕੀਤਾ, ਸ਼੍ਰੋਮਣੀ ਕਮੇਟੀ ਸਿਰਮੌਰ ਆਗੂ ਨੂੰ ਪਤਾ ਹੋਣਾ ਚਾਹੀਦਾ ਹੈ।"

ਗੁਰਦੁਆਰਾ ਜੁਡੀਸ਼ਲ ਕਮਿਸ਼ਨ ਦੇ ਚੇਅਰਮੈਨ ਸ. ਮਨਮੋਹਨ ਸਿੰਘ ਬਰਾੜ (ਸਾਬਕਾ ਵਿਧਾਇਕ), ਜਗਜੀਤ ਇੰਦਰ ਸਿੰਘ ਸੰਧੂ ਜ਼ਿਲਾ ਪ੍ਰਧਾਨ ਬਾਰ ਐਸੋਸੀਏਸ਼ਨ ਫਰੀਦਕੋਟ, ਹਿੰਮਤ ਸਿੰਘ ਬਰਾੜ ਰੀਟਾਇਰਡ ਜ਼ਿਲਾ ਸਿਖਿਆ ਅਫਸਰ ਨੇ ਅਜੀਤ ਅਖਬਾਰ ਨੂੰ ਲਿਖਿਆ ਕਿ ਪ੍ਰਿੰ: ਕੇਵਲ ਸਿੰਘ ਗਿੱਲ ਨਾ ਕੇਵਲ ਪਹਿਲਾ ਸਿੱਖ ਸੀ ਜਿਸਨੇ ਜਪੁਜੀ ਸਾਹਿਬ ਦੇ ਕਾਵਿ ਅਰਥ ਕੀਤੇ, ਸਗੋਂ ਹੋਰ ਕਈ ਬਾਣੀਆਂ ਦੇ ਕਾਵਿ ਅਰਥ ਵੀ ਕੀਤੇ ਪ੍ਰੰਤੂ ਅਫਸੋਸ ਦੀ ਗੱਲ ਹੈ ਕਿ ਸ਼੍ਰੋਮਣੀ ਕਮੇਟੀ ਨੇ ਉਨ੍ਹਾਂ ਦੇ ਕੰਮ ਨੂੰ ਅਣਗੌਲਿਆਂ ਕੀਤਾ।

**2. ਜਾਪੁ ਸਾਹਿਬ:-**

"ਜਾਪੁ ਸਾਹਿਬ ਪੰਜਾਂ ਬਾਣੀਆਂ ਵਿਚੋਂ ਸਭ ਤੋਂ ਔਖੀ ਬਾਣੀ ਹੈ ਜਿਸਦੇ ਅਰਥ ਸਿੱਖ ਜਗਤ ਦੀ ਬਹੁਗਿਣਤੀ ਨੂੰ ਸਮਝਣ ਵਿਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ।

ਪ੍ਰਿੰਸੀਪਲ ਕੇਵਲ ਸਿੰਘ ਨੇ ਇੱਕ ਇੱਕ ਅੱਖਰ ਦਾ ਅਰਥ ਸਰਲ ਪੰਜਾਬੀ ਵਿੱਚ ਕੀਤਾ ਹੈ। ਇਹ ਸੱਚਮੁੱਚ ਹੀ ਬਹੁਤ ਵੱਡਾ ਉਪਰਾਲਾ ਹੈ। ਨਿਸਚੇ ਹੀ ਲੇਖਕ ਨੇ ਇਹ ਉਦਮ ਕਰਕੇ ਸਿੱਖ ਜਗਤ ਦੀ ਮਹਾਨ ਸੇਵਾ ਕੀਤੀ ਹੈ।

ਬੀਬੀ ਜਗੀਰ ਕੌਰ
ਪ੍ਰਧਾਨ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ
ਅੰਮ੍ਰਿਤਸਰ ਮਾਰਚ 2000

**3. ਸਿਧ ਗੋਸ਼ਟ:-**

ਪ੍ਰਿੰਸੀਪਲ ਕੇਵਲ ਸਿੰਘ ਜੀ ਨੇ ਸਿਧ ਗੋਸ਼ਟ ਦੇ ਸਰਲ ਪੰਜਾਬੀ ਵਿੱਚ ਕਾਵਿ-ਅਰਥ ਲਿਖਕੇ ਜਿਸ ਢੰਗ ਨਾਲ ਸਰਲ ਰੂਪ ਵਿੱਚ ਅਰਥ ਕੀਤੇ ਹਨ ਅਤੇ ਪ੍ਰਸ਼ਨ-ਉਤਰ ਨਖੇੜ ਕੇ ਲਿਖਣ ਵਿੱਚ ਐਨੀ ਮਿਹਨਤ ਕੀਤੀ ਹੈ ਸਿੱਖ ਜਗਤ ਵਾਸਤੇ ਇਹ ਬਹੁਤ ਵੱਡੀ ਸੇਵਾ ਹੈ। ਮੈਂ ਕਾਮਨਾ ਕਰਦਾ ਹਾਂ ਕਿ ਇਹ ਲਗਨ ਇਨ੍ਹਾਂ ਦੀ ਬਣੀ ਰਹੇ।

ਤਰਲੋਚਨ ਸਿੰਘ ਜਥੇਦਾਰ
ਤਖਤ ਸ੍ਰੀ ਕੇਸਗੜ੍ਹ ਸਾਹਿਬ
ਅਨੰਦਪੁਰ ਸਾਹਿਬ 20.12.2003

**4. (ੳ) ਸਲੋਕ ਸਹਸਕ੍ਰਿਤੀ:-**

"ਸਲੋਕ ਸਹਸਕ੍ਰਿਤੀ ਕਾਫੀ ਔਖੀ ਬਾਣੀ ਹੈ ਜਿਸਦਾ ਸ਼ੁਧ ਉਚਾਰਣ, ਸਹੀ ਅਰਥ ਸਮਝਣ ਤੋਂ ਬਿਨ੍ਹਾਂ ਬਹੁਤ ਮੁਸ਼ਕਲ ਹੈ। ਸਰਲ ਕਵਿਤਾ ਵਿੱਚ ਇਸ ਬਾਣੀ ਦੇ ਅਰਥ ਅਸਾਨੀ ਨਾਲ ਨਾ ਕੇਵਲ ਸਮਝ ਵਿਚ ਹੀ ਆਉਂਦੇ ਹਨ ਸਗੋਂ ਉਚਾਰਣ ਵੀ ਬਹੁਤ ਹੱਦ ਤੱਕ ਸ਼ੁਧ ਹੋ ਸਕਦੇ ਹਨ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪ੍ਰਿੰ: ਕੇਵਲ ਸਿੰਘ ਹੁਰੀਂ ਔਖੀਆਂ ਬਾਣੀਆਂ ਦੇ ਸਰਲ ਕਵਿਤਾ ਵਿੱਚ ਅਰਥ ਕਰਕੇ ਸਿਖ ਜਗਤ ਦੀ ਸੇਵਾ ਕਰ ਰਹੇ ਹਨ"

ਤਰਲੋਚਨ ਸਿੰਘ
ਜਥੇਦਾਰ
ਤਖਤ ਸ੍ਰੀ ਕੇਸ ਗੜ੍ਹ ਸਾਹਿਬ
ਅਨੰਦਪੁਰ ਸਾਹਿਬ ਜਨਵਰੀ 2006

**(ਅ)**

ਪ੍ਰਿੰ: ਕੇਵਲ ਸਿੰਘ ਗਿੱਲ ਦੀ ਇਸ ਕ੍ਰਿਤ ਨੇ ਸਹਸਕ੍ਰਿਤੀ ਸਲੋਕਾਂ ਵਿੱਚ ਦਿਤੇ ਉਪੋਕਤ ਤੇ ਹੋਰ ਵਿਚਾਰਾਂ ਨੂੰ ਕਵਿਤਾ ਰੂਪ ਵਿੱਚ ਵਿਆਖਿਆ ਸਹਿਤ ਤਰਜਮਾ ਕਰਦਿਆਂ ਗੁਰਮਤ

ਦੇ ਪਾਂਧੀ ਪਾਠਕਾਂ ਦੀ ਇਹਨਾਂ ਸਲੋਕਾਂ ਨੂੰ ਸਮਝਣ ਵਿੱਚ ਆਉਂਦੀ ਕਠਿਨਾਈ ਨੂੰ ਅਸਾਨ ਹੀ ਨਹੀਂ ਕੀਤਾ ਸਗੋਂ ਇਸ ਪਦਾਰਥਵਾਦੀ ਯੁਗ ਵਿੱਚ ਧਰਮ ਨੂੰ ਪੇਸ਼ ਕਈ ਤਰ੍ਹਾਂ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਭਵਿੱਖ ਦੇ ਸਿੱਖ ਵਿਦਵਾਨਾਂ ਅਤੇ ਆਮ ਸਿਖਾਂ ਲਈ ਨਵੀਂ ਦਿਸ਼ਾ ਦਾ ਨਿਰਧਾਰਣ ਵੀ ਕੀਤਾ ਹੈ। ਉਹਨਾਂ ਦੇ ਇਹਨਾਂ ਯਤਨਾਂ ਦੀ ਸ਼ਲਾਘਾ ਕਰਨੀ ਬਣਦੀ ਹੈ।

ਹਰਸਿਮਰਨ ਸਿੰਘ
ਡਾਇਰੈਕਟਰ
ਭਾਈ ਗੁਰਦਾਸ ਇੰਸਟੀਚਿਊਟ ਫਾਰ ਐਡਵਾਂਸ ਸਿਖ ਸਟਡੀਜ
ਅਨੰਦਪੁਰ ਸਾਹਿਬ

**5. ਭਗਤ ਨਾਮਦੇਵ ਜੀ ਦੀ ਬਾਣੀ:-**

"ਪਰਮ ਪੂਰਨ ਭਗਤ ਨਾਮਦੇਵ ਜੀ ਨੂੰ ਬਖਸ਼ਸ਼ ਹੋਈ ਗਿਆਨ ਰੂਪ ਬਾਣੀ ਦੇ ਅਰਥਾਂ ਦੇ ਇਹ ਪ੍ਰਿੰ: ਕੇਵਲ ਸਿੰਘ ਦੀ ਪੰਜਵੀਂ ਕਾਵਿ-ਰਚਨਾ ਹੈ। ਇਸ ਤੋਂ ਪਹਿਲਾਂ ਉਹ ਜਪੁਜੀ ਸਾਹਿਬ, ਜਾਪੁ ਸਾਹਿਬ, ਸਿਧ ਗੋਸ਼ਟ ਅਤੇ ਸਲੋਕ ਸਹਸਕ੍ਰਿਤੀ ਤੇ ਗਾਥਾ ਬਾਣੀਆਂ ਦਾ ਕਾਵਿ ਰੂਪ ਉਲੱਥਾ ਸੰਗਤਾਂ ਨੂੰ ਅਰਪਿਤ ਕਰ ਚੁੱਕੇ ਹਨ। ਗੁਰਮਤ ਜੀਵਨ ਜੁਗਤ ਰੂਪ ਗੁਰਬਾਣੀ ਨੂੰ ਜਗਤ ਜਲੰਦੇ ਦੇ ਅਨੰਦ ਲਈ ਲੇਖਕ ਦੀ ਇਹ ਪਰਉਪਕਾਰੀ ਘਾਲਣਾ ਪ੍ਰਿੰਸੀਪਲ ਸਾਹਿਬ ਦੇ ਗੁਰੂ ਲਿਵ ਵਿਚ ਵਿਚਰਦੇ ਰਹਿਣ ਦਾ ਪ੍ਰਮਾਣ ਹੈ। ਇਹ ਉਦਮ ਜਿਥੇ ਗੁਰਮਤ-ਸਾਹਿਤ ਵਿੱਚ ਨਵੇਕਲਾ ਹੈ, ਉਥੇ ਮਾਣ ਯੋਗ ਵੀ ਹੈ......

ਮਨਜੀਤ ਸਿੰਘ
ਸਾਬਕਾ ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ